# ਵਰਿਆਮ

ਜਨਵਰੀ -੨੦੧੩
ਜਿਲਦ-੩੯
ਅੰਕ- ੩

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸਤਿਗੁਰੂ ਜਗਜੀਤ ਸਿੰਘ ਸਿਮਰਤੀ ਅੰਕ

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- 144001

ਫੋਨ-:0181- 2222543
ਘਰ : 0181-2456289

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੫੦-੦੦ |
| ਪੰਜ ਸਾਲ ਲਈ | ੧੦੦੦-੦੦ |
| ਜੀਵਨ ਮੈਂਬਰ | ੨੫੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਰਚਨਾਵਾਂ ਭੇਜਣ ਲਈ ਈ-ਮੇਲ ਦਾ ਪਤਾ

whitecrossprinters2012@gmail.com
whitecrossprinters@rediffmail.com



# ਸੰਪਾਦਕ ਦੀ ਕੰਬਦੀ ਕਲਮ ਤੋਂ

ਜਨਵਰੀ ਦਾ ਮਹੀਨਾ ਈਸਵੀ ਸਾਲ ਦਾ ਪਲੇਠਾ ਮਹੀਨਾ ਗਿਣਿਆ ਜਾਂਦਾ ਹੈ। ਬਹੁਤ ਪ੍ਰਚਲਤ ਰਿਵਾਜ ਹੈ ਕਿ ਇਸ ਮਹੀਨੇ ਨਵੇਂ ਸਾਲ ਦੀ ਆਮਦ ਤੇ ਸ਼ੁਭ ਕਾਮਨਾਵਾਂ ਦੇ ਕਾਰਡ ਭੇਜੇ ਜਾਂਦੇ ਹਨ। ਅਖਬਾਰਾਂ ਰਸਾਲਿਆਂ ਨੂੰ ਵੀ ਕਾਰਡਾਂ ਦੇ ਨਾਲ ਨਾਲ ਕਵਿਤਾਵਾਂ ਲੇਖ ਸੁਨੇਹੇ ਮਿਲਦੇ ਹਨ। 'ਵਰਿਆਮ' ਵਾਸਤੇ ਇਹ ਸਾਰੀ ਸਮੱਗਰੀ ਆਈ ਹੋਈ ਸੀ। ਹਰ ਮਹੀਨੇ ਦੇ ਤੀਜੇ ਸਪਤਾਹ ਤੋਂ ਅਸੀਂ 'ਵਰਿਆਮ' ਨੂੰ ਤਰਤੀਬ ਦੇਣ, ਛਪਣ ਸਮੱਗਰੀ ਨੂੰ ਇਕੱਠੀ ਕਰਕੇ ਕੰਪਿਊਟਰ ਤੇ ਕੰਪੋਜ਼ ਕਰਨ ਨੂੰ ਦੇ ਦਿੰਦੇ ਹਾਂ। ਪਰ ਜਦੋਂ ਇਸ ਕੰਪੋਜ਼ ਹੋਈ ਸਮੱਗਰੀ ਨੂੰ ਵਿਓਂਤ ਕੇ ਤਰਤੀਬ ਦੇ ਕੇ ਛਾਪਣ ਦੇ ਆਹਰ ਵਿਚ ਸਾਂ ਕਿ ਅਸਮਾਨੋਂ ਡਿੱਗੀ ਬਿਜਲੀ ਵਾਂਗ ਤੇਜ਼ੀ ਨਾਲ ਮਨਹੂਸ ਖਬਰ ਆ ਗਈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਜੀਵਨ ਲੀਲਾ ਸਮਾਪਤ ਕਰ ਗਏ ਹਨ। ਬਿਜਲੀ ਡਿੱਗਣ ਬਾਦ ਜੋ ਹੁੰਦਾ ਹੈ ਉਹ ਹੀ ਹੋਇਆ। ਸਾਰੇ ਪ੍ਰੋਗਰਾਮ ਠੱਪ, ਟੈਲੀਫੋਨਾਂ ਅਫਸੋਸਾਂ, ਰੋਣ ਧੋਣ ਦਿਲਾਸਿਆਂ ਅਤੇ ਭਾਣਾ ਮੰਨਣ ਦਿਆਂ ਉਪਦੇਸ਼ਾਂ, ਉਦੇਸ਼ਾਂ ਦਾ ਇਕ ਅਟੁੱਟ ਸਿਲਸਲਾ ਸ਼ੁਰੂ ਹੋ ਗਿਆ। ਹੋਰ ਕੋਈ ਕੰਮ ਨਹੀਂ। ਸਰਦੀ ਮੀਂਹ ਅਤੇ ਸੀਤ ਹਵਾਵਾਂ ਵਿਚ ਜਾਪਿਆ ਕੁਲ ਲੋਕਾਈ ਹੀ ਭੈਣੀ ਸਾਹਿਬ ਨੂੰ ਧਾਹ ਕੇ ਪੈ ਗਈ ਹੈ। ਕਿਸੇ ਅਣਦਿਸਦੇ ਅਣਕਿਆਸੇ ਖ਼ਤਰੇ ਦੇ ਅੰਦੇਸ਼ੇ ਵਿਚ ਭੈਣੀ ਸਾਹਿਬ ਨੂੰ ਧਾਏ। ਬੇਔੜਕ ਲੋਕਾਂ ਨਾਲ ਭੈਣੀ ਸਾਹਿਬ ਦੇ ਹਾਲ, ਮੈਦਾਨ, ਬਾਗ ਬਗੀਚੇ, ਗਲੀਆਂ ਭਰੇ ਪਏ ਸਨ। ਏਨੀਆਂ ਰੌਣਕਾਂ ਵਿਚ ਵੀ ਭੈਣੀ ਸਾਹਿਬ ਸੁੰਞਾ ਸੁੰਞਾ ਲੱਗ ਰਿਹਾ ਸੀ। ਜੇ ਸ਼ਬਦ ਉਜੜ ਗਿਆ ਲੱਗਦਾ ਸੀ ਕਹਿ ਦਈਏ ਤਾਂ ਇਹ ਅੱਤ ਕਥਨ ਨਹੀਂ ਹੋਵੇਗੀ। ਲਖਾਂ ਕਰੋੜਾਂ ਦਾ ਮਹਿਬੂਬ, ਦਿਨ ਰਾਤ ਕ੍ਰਿਆਸ਼ੀਲ ਅਤੇ ਚਲਦਾ ਰਹਿਣ ਅਤੇ ਰੱਖਣ ਵਾਲਾ ਮਾਹੀ ਹੁਣ ਪੂਰਨ ਬਿਸਰਾਮ ਦੀ ਮੁਦਰਾ ਵਿਚ ਸੀ। ਬਹੁਤ ਭਾਰੀ ਖੁਸ਼ੀਆਂ ਅਨੰਦ ਕਾਰਜਾਂ ਸੰਗੀਤ ਸੰਮੇਲਨਾਂ ਅਤੇ ਹੱਲੇ ਦੇ ਭਾਰੀ ਦੀਵਾਨਾਂ ਦਾ ਗਵਾਹ ਪ੍ਰਤਾਪ ਮੰਦਰ ਖਾਮੋਸ਼ ਸੀ। ਮੰਦਰ ਹਾਲ ਵਿਚ ਦੀ ਵਿਸ਼ਾਲ ਸਟੇਜ ਤੇ ਮਹਿਬੂਬ ਮਾਹੀ ਅੰਤ ਲੰਮੀਆਂ ਤਾਣ ਕੇ ਸੁਤਾ ਸੀ। ਉਸ ਦੇ ਗਾਏ, ਸਿਖਾਏ ਸ਼ਬਦਾਂ, ਗੀਤਾਂ ਨੂੰ ਉਹਨਾਂ ਸੁਰਾਂ ਤਾਲਾਂ ਵਿਚ ਰਾਗੀ ਗਾ ਗਾ ਕੇ ਫਾਵੇ ਹੋ ਰਹੇ ਸਨ। ਵਿਸ਼ਾਲ ਸਮੁੰਦਰ ਵਿਚ ਆਉਂਦੇ ਜਵਾਰ ਭਾਟਾਂ ਵਾਂਗ ਮਨੁੱਖੀ ਜਨ ਸਮੂਹ ਸੰਗਤ ਦੀਆਂ ਲਹਿਰਾਂ ਦੀਆਂ ਲਹਿਰਾਂ ਆ ਜਾ ਰਹੀਆਂ ਸਨ। ਜਿਧਰ ਨਜ਼ਰ ਮਾਰੋ ਲੋਕਾਂ ਦਾ ਸਿਰ ਸਮੂਹ ਹੀ ਨਜ਼ਰ ਪੈਂਦਾ ਸੀ। ਫੇਰ ਕਾਲ ਵੰਡ ਦੇ ਆਪ ਮੁਹਾਰੇ ਵਰਤਾਰੇ ਵਿਚ ਸਭ ਕੁਝ ਹੀ ਹੋਇਆ। ਰਾਗੀਆਂ ਦਾ ਕੀਰਤਨ ਹੱਲੇ ਦੇ ਦੀਵਾਨ, ਲੀਡਰਾਂ ਮਾਂਪੁਰਸ਼ਾਂ ਦਾ ਸਮੂਹ, ਚੰਦਨ ਦੀਆਂ ਲੱਕੜਾਂ ਵਿਚ ਸਤਿਗੁਰੂ ਜਗਜੀਤ ਸਿੰਘ ਦੀ ਸੁੰਦਰ ਕੋਮਲ ਦੇਹ, ਵਿਛੋੜਾ, ਵੈਰਾਗ, ਹੰਝੂ ਧਾਰਾ ਵਿਚ ਭਾਣਾ ਮੰਨਣ ਦਾ ਦਿਲਾਸਾ, ਹੂਕਾਂ ਵਿਚ ਆਸਣ ਰਹੀ ਵਿਭੂਤ ਹੀ ਸੀ।

ਦਸੰਬਰ ਮਹੀਨੇ ਦੇ ਇਸ ਅਤੀ ਸੀਤ ਦਿਨ ਇਕ ਸੂਰਜ ਅਸਤ ਹੋ ਗਿਆ ਸੀ। ਉਹ ਹੀ ਸੂਰਜ ਮੁੜ ਉਦੇ ਹੋਇਆ। ਮੁੱਖ ਮੰਤਰੀਆਂ ਗੁਰੂਆਂ, ਸੰਤਾਂ ਮਹੰਤਾਂ ਸੂਬਿਆਂ ਅਤੇ ਸੰਸਾਰੀ ਮਨੁੱਖਾ ਸਿੱਖਾ ਸੇਵਕਾਂ ਮਾਈਆਂ ਭਾਈਆਂ ਦੀ ਹਾਜ਼ਰੀ ਵਿਚ ਇਹ ਸਭ ਕੁਝ ਕਿਸ ਗਤੀ ਨਾਲ ਵਾਪਰ ਗਿਆ ਪਤਾ ਹੀ ਨਾ ਲੱਗਾ।

ਵਰਿਆਮ ਕਿਸ ਛਾਪਣਾ, ਭੇਜਣਾ ਸੀ। ਸਭ ਕੁਝ ਧਰਿਆ ਧਰਾਇਆ ਹੀ ਰਹਿ ਗਿਆ। ਸੰਪਾਦਕ ਵਰਿਆਮ ਜੋ ਛੋਟਾ ਜਿਹਾ ਸਫਰ ਕਰ ਆਵੇ ਤਾਂ ਕਈ ਦਿਨ ਉਠ ਨਹੀਂ ਸਕਦਾ। ਕਈ ਬੀਮਾਰੀਆਂ ਦੀ ਪਨਾਹ ਗਾਹ ਸ਼ਰੀਰ ਵਾਸਤੇ ਤਾਂ ਜੱਗ ਪਰਲੋ ਵਾਲੀ ਗੱਲ ਸੀ। ਉਸ ਦਾ ਸਾਰਾ ਹਫਤਾ ਸਫਰ ਅਤੇ ਸੰਵੇਦਨਾ ਵਿਚ ਲੰਘਿਆ। ਮਸਾਂ ਕੁ ਵਿਹਲ ਮਿਲਿਆ ਤਾਂ ਖਿਲਰੇ ਪੱਤਰੇ ਕੁਝ ਇਕੱਠੇ ਕੀਤੇ। ਤਸਵੀਰਾਂ ਜਿਥੋਂ ਮਿਲੀਆਂ ਅਖਬਾਰਾਂ 'ਚੋਂ ਜਾਂ ਹੋਰ ਸੂਤਰਾਂ ਤੋਂ ਕੁਝ ਵਰਿਆਮ ਦੇ ਪਿਛਲੇ ਅੰਕ 'ਚੋਂ ਲੈ ਕੇ ਮਹਾਂ ਮਹਾਨ ਸਤਿਗੁਰੂ ਜਗਜੀਤ ਜੀ ਦੀ ਸਿਮ੍ਰਤੀ ਵਿਚ ਪਰੋ ਕੇ ਇਹ ਅੰਕ ਤਿਆਰ ਕਰਨ ਦਾ ਨਿਮਾਣਾ ਜਤਨ ਕੀਤਾ। ਆਖਰ ਸੰਸਾਰ ਦੀ ਕਾਰ ਤਾਂ ਚਲਣੀ ਹੀ ਹੈ।

ਵਰਿਆਮ ਦੇ ਇਸ ਅੰਕ ਦੇ ਟਾਈਟਲ ਤੇ ਛਪੀ ਤਸਵੀਰ ਬਹੁਤ ਸੰਕੇਤਕ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਸ਼ਖ਼ਸੀਅਤ ਵਿਚ ਉਹਨਾਂ ਦੀ ਮਨਮੋਹਨੀ ਮੁਸਕਾਨ ਹੀ ਮਨਾਂ ਦੀ ਮੈਲ ਧੋ ਦਿੰਦੀ ਸੀ। ਇਸ ਵਿਚ ਤਦਵਕਤੀ ਨੌਜਵਾਨ ਠਾਕੁਰ ਉਦੇ ਸਿੰਘ ਜੀ (ਵਰਤਮਾਨ ਸਤਿਗੁਰੂ) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੁਆਗਤ ਵੀ ਕਰ ਰਹੇ ਹਨ। ਫੁੱਲ ਵੀ ਹਨ ਅਤੇ ਮੁਸਕਾਨਾਂ ਵੀ। ਤਸਵੀਰ ਵਿਚ ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਦਾ ਸੁੰਦਰ ਸਰੂਪ ਵੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਠਾਕੁਰ ਉਦੇ ਸਿੰਘ ਨੂੰ ਬਚਪਣ ਤੋਂ ਪਿਆਰਿਆ ਦੁਲਾਰਿਆ, ਨਿਵਾਜਿਆ ਅਤੇ ਬਖਸ਼ਿਸ਼ਾਂ ਨਾਲ ਮਾਲਾਮਾਲ ਕੀਤਾ ਹੈ ਅਤੇ ਵੱਡੀਆਂ ਵੱਡੀਆਂ ਜ਼ੁੰਮੇਵਾਰੀਆਂ ਬਖਸ਼ੀਆਂ ਹਨ ਅਤੇ ਅੰਤ ਉਤੇ ਉਹ ਸਤਿਗੁਰੂ ਸਰੂਪ ਵਿਚ ਸਰਵਉਚ ਪਦਵੀ ਤੇ ਸੁਸ਼ੋਭਿਤ ਹੋਏ ਹਨ।

ਠਾਕਰ ਉਦੇ ਸਿੰਘ ਦੇ ਸਰੂਪ ਵਿਚ ਉਹਨਾਂ ਸੰਪਾਦਕ ਵਰਿਆਮ ਨੂੰ ਸਦਾ ਮਾਨ ਸਨਮਾਨਾਂ ਨਾਲ ਨਿਵਾਜਿਆ ਹੈ। ਹੁਣ ਜਦ ਉਹ ਉਚ ਤਖਤ ਤੇ ਸਥਾਪਤ ਹੋ ਗਏ ਹਨ ਤਾਂ ਉਹਨਾਂ ਦੀਆਂ ਜ਼ੁੰਮੇਵਾਰੀਆਂ ਅਤੇ ਰੁਝੇਵੇਂ ਵਧ ਗਏ ਹਨ। ਸੰਗਤਾਂ ਦੀ ਅਪਾਰ ਭੀੜ ਵਿਚ ਉਹਨਾਂ ਦਾ ਸਮਾਂ ਲੱਗਿਆ ਕਰੇਗਾ। ਇਹ ਖੁਸ਼ੀਆਂ ਮਨਾਉਣ ਦਾ ਸਮਾਂ ਨਹੀਂ ਸਤਿਗੁਰੂ ਜੀ ਦੇ ਦ੍ਰਿੜਾਏ ਮਾਰਗ ਤੇ ਚਲਕੇ ਉਹਨਾਂ ਦੀ ਯਾਦ ਵਿਚ ਸਿਮਰਨ ਵਿਚ ਬਤੀਤ ਕਰਨ ਦਾ ਸਮਾਂ ਹੈ। ਇਸ ਸੰਕਟ ਦੀ ਘੜੀ ਵਿਚ ਸਤਿਗੁਰੂ ਉਦੇ ਸਿੰਘ ਜੀ ਦਾ ਉਦੇ ਮਾਨ ਹੋਣਾ ਵਡਾ ਦਿਲਾਸਾ ਹੈ ਆਸ ਦੀ ਕਿਰਣ ਹੈ।

ਇਸ ਅੰਕ ਵਿਚ ਵਿਸ਼ੇਸ਼ ਤੌਰ ਤੇ ਛਾਪੀਆਂ ਗਈਆਂ ਤਸਵੀਰਾਂ ਹੀ ਯਾਦਾਂ ਦੀ ਲੜੀ ਨੂੰ ਸ਼ਬਦ ਦੇਣਗੀਆਂ। ਬਹੁਤ ਸਾਰੀਆਂ ਕੁਦਰਤੀ ਗੈਰ ਕੁਦਰਤੀ ਰੁਕਾਵਟਾਂ ਬਾਅਦ ਵਰਿਆਮ ਪਾਠਕਾਂ ਹੱਥਾਂ ਤੱਕ ਪੁਜ ਰਿਹਾ ਹੋਵਗਾ। ਸਵੀਕਾਰਨਾਂ ਅਤੇ ਬੇਅੰਤ ਭੁਲਾਂ ਲਈ ਖਿਮਾਂ ਕਰਨਾ।

—ਜਗਦੀਸ਼ ਸਿੰਘ ਵਰਿਆਮ

# ਜੈਸਾ ਸਤਿਗੁਰੁ ਸੁਣੀਦਾ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼, ਅਟੱਲ ਪਰਤਾਪੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਮਮਤਾ ਦੀ ਮੂਰਤ ਮਾਤਾ ਭੁਪਿੰਦਰ ਕੌਰ ਜੀ ਦੇ ਗ੍ਰਿਹ ਵਿਖੇ, ੨੨ ਨਵੰਬਰ ੧੯੨੦ ਈ. ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਆਰੰਭੇ ਮਹਾਨ ਕੂਕਾ ਅੰਦੋਲਨ ਦੀ ਕਰਮ ਭੂਮੀ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਗੁਰਮਤਿ ਦੀ ਇਸ ਟਕਸਾਲ ਵਿਚ ਬਚਪਨ ਤੇ ਯੁਵਾ ਕਾਲ ਵਿਖੇ ਹੀ ਆਪ ਨਾਮਬਾਣੀ, ਸੇਵਾ-ਸਿਮਰਨ ਅਤੇ ਸਿੱਖੀ ਰਹਿਤ-ਮਰਿਯਾਦਾ ਵਿਚ ਪ੍ਰਪੱਕ ਹੋ ਗਏ। ਪੁਰਾਤਨ ਰਿਖੀ ਆਸ਼ਰਮਾਂ ਜਹੀ ਪਾਠਸ਼ਾਲਾ ਵਿਚ ਆਪ ਨੇ ਬਹੁ ਭਾਸ਼ਾਈ ਗਿਆਨ ਦੇ ਨਾਲ ਨਾਲ ਦੀਨੀ ਅਤੇ ਦੁਨਿਆਵੀ ਸਿਖਿਆ ਹਾਸਲ ਕੀਤੀ।

ਤਪੋ ਭੂਮੀ ਸ੍ਰੀ ਭੈਣੀ ਸਾਹਿਬ ਹਰ ਰੰਗ ਦੇ ਦੇਸ਼ ਭਗਤਾਂ ਦੀ ਪਨਾਹਗਾਹ ਰਹੀ ਹੈ, ਸਤਿਗੁਰੂ ਜੀ, ਪਿਤਾ ਸਤਿਗੁਰੂ ਦੇ ਹੁਕਮ ਮੁਤਾਬਿਕ, ਕੌਮ ਪ੍ਰਸਤਾਂ ਦੇ ਹਰ ਕਾਰਜ ਵਿਚ ਸਹਾਇਕ ਰਹੇ। ਦੇਸ਼ ਬਟਵਾਰੇ ਸਮੇਂ ਪੱਛਮੀ ਪੰਜਾਬ ਤੋਂ ਉੱਜੜ ਕੇ ਆਉਣ ਵਾਲਿਆਂ ਦੇ ਮੁੜ ਵਸੇਬੇ ਵਿਚ ਇਤਿਹਾਸਕ ਯੋਗਦਾਨ ਪਾਇਆ। ਪਿਤਾ ਸਤਿਗੁਰੂ ਦੇ ਬ੍ਰਹਮਲੀਨ ਹੋਣ ਸਮੇਂ ੨੨ ਅਗਸਤ ੧੯੫੯ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਆਪ ਜਪੀਆਂ ਤਪੀਆਂ ਅਤੇ ਸ਼ਹੀਦਾਂ ਵਾਲੇ ਨਾਮਧਾਰੀ ਸੰਤ-ਖਾਲਸੇ ਦੀ ਗੁਰਤਾ ਤੇ ਬਿਰਾਜਮਾਨ ਹੋਏ।

ਅੱਧੀ ਸਦੀ ਤੋਂ ਵੱਧ ਵਕਤ ਤੇ ਫੈਲੇ ਆਪਣੇ ਗੁਰਤਾ ਕਾਲ ਵਿਚ ਆਪ ਨੇ ਨਾਮਧਾਰੀ ਸੰਗਤ ਦੀ ਅਧਿਆਤਮਿਕ ਪ੍ਰਗਤੀ ਅਤੇ ਵਿਸ਼ਵ-ਸਹਿਚਾਰ ਦੀ ਭਾਵਨਾ ਹਿੱਤ ਅਨੇਕ ਵੇਰ ਆਪਣੀਆਂ ਕਲਿਆਣਕਾਰੀ ਵਿਸ਼ਵ ਯਾਤਰਾਵਾਂ ਕੀਤੀਆਂ। ਇਸ ਲਈ ਆਦਿ ਗੁਰੂ ਬਾਬੇ ਦੀਆਂ ਜਗਤ ਜਲੰਦੇ ਲਈ ਕੀਤੀਆਂ ਉਦਾਸੀਆਂ ਆਪ ਦਾ ਪ੍ਰੇਰਣਾ ਸਰੋਤ ਬਣੀਆਂ।

ਆਪ ਜੀ ਨੇ ਗੁਰਮਤਿ ਸੰਗੀਤ ਅਤੇ ਸ਼ਾਸਤ੍ਰੀ ਸੰਗੀਤ ਪਰੰਪਰਾ ਦੀ ਸ੍ਰੀ ਭੈਣੀ ਸਾਹਿਬ ਵਿਚ ਇਕ ਟਕਸਾਲ ਸਥਾਪਿਤ ਕਰ ਦਿੱਤੀ। ਤੰਤੀ ਸਾਜ਼ਾਂ ਨਾਲ ਗੁਰਬਾਣੀ ਗਾਇਨ ਪਰੰਪਰਾ ਨੂੰ ਵਿਸਥਾਰਿਤ ਕੀਤਾ। ਦੇਸ਼ ਵਿਦੇਸ਼ਾਂ ਦੇ ਉੱਘੇ ਸੰਗੀਤ ਅਚਾਰੀਆ ਆਪ ਦੇ ਦਰਬਾਰ ਦੀ ਹਾਜ਼ਰੀ ਭਰਨਾ ਆਪਣਾ ਮਾਣ ਸਮਝਦੇ ਸਨ। ਬਾਣੀ ਅਤੇ ਬਾਣੇ ਦੀ ਸ਼ੁੱਧਤਾ ਨੂੰ ਕਾਇਮ ਰੱਖਦਿਆਂ ਆਪ ਜੀ ਨੇ ਸਾਬਤ ਸੂਰਤ ਸਿੱਖੀ ਸਰੂਪ ਨੂੰ ਹਰ ਖੇਤਰ ਵਿਚ ਮਾਣਯੋਗ ਪਹਿਚਾਣ ਦਿਵਾਈ। ਨਾਮਧਾਰੀ ਸਮਾਜ ਨੇ ਆਪ ਦੀ ਰਹਿਨੁਮਾਈ ਹੇਠ, ਸਿੱਖੀ ਦੇ ਬੁਨਿਆਦੀ ਸਿਧਾਂਤ, ਕੀਰਤਨ ਕਰਨ ਨੂੰ ਅਜੋਕੇ ਸਮੇਂ ਦੇ ਹਾਣੀ ਬਣਾਉਂਦਿਆਂ ਖੇਤੀ-ਬਾੜੀ, ਬਾਗਬਾਨੀ ਅਤੇ ਤਕਨੀਕੀ ਖੇਤਰ ਵਿਚ ਵੀ ਵਿਸ਼ੇਸ਼ ਪ੍ਰਾਪਤੀਆਂ ਕੀਤੀਆਂ ਹਨ। ਸਿੱਖਿਆ ਅਤੇ ਸਿਹਤ ਦੇ ਵੱਡੇ ਅਦਾਰੇ ਕਾਇਮ ਕੀਤੇ। ਪੰਜਾਬੀ ਭਾਸ਼ਾ, ਸਾਹਿਤ ਅਤੇ ਸੱਭਿਆਚਾਰ ਦੀ ਪ੍ਰਫੁੱਲਤਾ ਵਿਚ ਵੀ ਆਪ ਦਾ ਵੱਡਾ ਯੋਗਦਾਨ ਹੈ। ਆਪ ਦੀ ਉਦਾਰਤਾ ਨੇ ਤਾਂ ਹਾਤਮਤਾਈ ਦੇ ਕਿੱਸੇ ਵੀ ਮਾਤ ਪਾ ਦਿੱਤੇ। ਆਉਣ ਵਾਲੀਆਂ ਪੀੜੀਆਂ ਨੂੰ ਵਿਰਾਸਤ ਪ੍ਰਤੀ ਜਾਗਰੂਕ ਕਰਨ ਲਈ ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ ਅਤੇ ਸਮਾਰਕ ਕਾਇਮ ਕਰਦਿਆਂ ਦੇਸ਼-ਪ੍ਰੇਮ ਨਾਲ ਜੋੜਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਦਾ ਪਰਚਾਰ ਤੇ ਪਰਸਾਰ ਕਰਦਿਆਂ ਸਾਂਝੀਵਾਲਤਾ, ਵਿਸ਼ਵ-ਅਮਨ ਅਤੇ ਭਰਾਤਰੀ-ਭਾਵ ਦਾ ਝੰਡਾ ਵਿਸ਼ਵ ਭਰ ਵਿਚ ਬੁਲੰਦ ਕੀਤਾ ਹੈ। ਅੱਜ ਗੁਰਸਿੱਖੀ ਸਿਧਾਂਤਾਂ ਅਨੁਸਾਰ ਚੱਲਣ ਵਾਲਾ ਨਾਮਧਾਰੀ ਸਮਾਜ ਸੰਸਾਰ ਵਿਚ ਖਾਲਸੇ ਦੇ ਨਿਆਰੇ ਸਰੂਪ ਦੀ ਸੋਭਾ ਵਧਾ ਰਿਹਾ ਹੈ।



# ਸਤਿਗੁਰੂ ਜਗਜੀਤ ਸਿੰਘ

# ਕੁਝ ਅਭੁੱਲ ਯਾਦਾਂ



ਮੈਨੂੰ ਨਾਮਧਾਰੀ ਪਰੰਪਰਾ ਦੇ ਮੁੱਖੀ ਸਤਿਗੁਰੂ ਜਗਜੀਤ ਸਿੰਘ ਨਾਲ ਸੰਪਰਕ ਵਿਚ ਰਹਿਣ ਦਾ ਅਵਸਰ ਮਿਲਿਆ ਹੈ। ਪਹਿਲੇ ਤਾਂ ਜਦ ਮੈਂ ਗਿਆਨੀ ਜ਼ੈਲ ਸਿੰਘ ਜੀ ਨਾਲ ਸੀ ਤਾਂ ਕਈ ਵਾਰ ਭੈਣੀ ਸਾਹਬ ਜਾਣ ਦਾ ਸਬਬ ਬਣਿਆ ਸੀ। ਗਿਆਨੀ ਜੀ ਦੀ ਓਹਨਾਂ ਨਾਲ ਨੇੜਤਾ ਸੀ ਤੇ ਪੂਰਾ ਸਤਿਕਾਰ ਸੀ। ਮੁੱਖ ਮੰਤਰੀ ਹੁੰਦਿਆਂ ਕਈ ਪਰੋਗਰਾਮ ਓਹਨਾਂ ਕਰਵਾਏ ਜਿਸ ਵਿਚ ਸਤਿਗੁਰੂ ਜੀ ਸ਼ਾਮਲ ਹੋਏ ਸਨ। ਮੇਰੀ ਇਸ ਕਾਰਨ ਨੇੜਤਾ ਵਧੀ। ਫਿਰ ਯੋਗੀ ਭਜਨ ਜੀ ਕਾਰਨ ਇਹ ਹੋਰ ਪੱਕੀ ਹੋਈ। ਯੋਗੀ ਭਜਨ ਜਿਤਨੀ ਵਾਰ ਭਾਰਤ ਆਏ ਮੈਂ ਓਹਨਾਂ ਦਾ ਪ੍ਰੋਗਰਾਮ ਉਲੀਕਣ ਵਿਚ ਸਹਾਈ ਹੁੰਦਾ ਸੀ। ਉਹ ਹਰ ਵਾਰ ਭੈਣੀ ਸਾਹਿਬ ਜਾਂਦੇ ਤੇ ਉਥੇ ਅਨੰਦ ਮਾਣਦੇ। ਇਹ ਸਿਲਸਲਾ ਚਲਦਾ ਰਿਹਾ। ਰੱਬ ਦੀ ਕਿਰਪਾ ਨਾਲ ਮੈਂ ਭਾਰਤ ਦੇ ਮਿਨਾਰਟੀਜ਼ ਕਮਿਸ਼ਨ ਦੀ ਉਚ ਪਦਵੀ ਤੇ ਪੁੱਜ ਗਿਆ ਤੇ ਫਿਰ ਮੈਂਬਰ ਪਾਰਲੀਮੈਂਟ ਵੀ ਬਣ ਗਿਆ। ਇਸ ਸਦਕਾ ਨਾਮਧਾਰੀ ਸੰਗਤ ਨਾਲ ਸਬੰਧ ਵਧ ਗਏ। ਸਤਿਗੁਰੂ ਜੀ ਪਰਲੋਕ ਸਿਧਾਰ ਗਏ ਹਨ। ਅੱਜ ਕਈ ਅਭੁੱਲ ਯਾਦਾਂ ਤਾਜ਼ਾ ਕਰਨ ਦਾ ਯਤਨ ਕਰ ਰਿਹਾ ਹਾਂ। ਉਹਨਾਂ ਦਾ ਇਕ ਸਦੀਵੀ ਨਿਯਮ ਸੀ ਕਿ ਉਹ ਜਦ ਵਕਤ ਮਿਲਿਆ, ਕੀਰਤਨ ਸੁਣਦੇ ਸਨ। ਸ਼ਾਇਦ ਹੀ ਕੋਈ ਐਸਾ ਅਵਸਰ ਹੋਵੇ ਜਦ ਉਹਨਾਂ ਰੋਜ਼ ਕੀਰਤਨ ਨਾ ਸਰਵਣ ਕੀਤਾ ਹੋਵੇ। ਐਸੀ ਰੱਬੀ ਦਾਤ ਕਿਸੇ ਨੂੰ ਹੀ ਪ੍ਰਾਪਤ ਹੁੰਦੇ ਹੈ। ਸਤਿਗੁਰੂ ਜੀ ੧੯੯੪ ਵਿਚ ਅਮਰੀਕਾ ਵਿਚ ਗਏ। ਉਹ ਨਊ ਮੈਕਸੀਕੋ ਸਟੇਟ ਵਿਚ ਸੈਂਟਾਫੇ ਸ਼ਹਿਰ ਜੋ ਰਾਜਧਾਨੀ ਹੈ ਉਸ ਦੇ ਨੇੜੇ ਇਕ ਘਰ ਵਿਚ ਠਹਿਰੇ ਹੋਏ ਸੀ। ਮੈਂ ਵੀ ਉਦੋਂ ਉਥੇ ਗਿਆ ਸੀ। ਜਦ ਮਿਲਣ ਗਿਆ ਤਾਂ ਇਕੱਲੇ ਬੈਠੇ ਕੀਰਤਨ ਸੁਣ ਰਹੇ ਸੀ। ਇਕ ਤਿਨਾਂ ਦਾ ਜਥਾ ਉਹਨਾਂ ਨਾਲ ਹਮੇਸ਼ਾ ਸਫ਼ਰ ਤੇ ਜਾਂਦਾ ਸੀ। ਕਿਤਨੀ ਉਹਨਾਂ ਦੀ ਲੱਗਣ ਸੀ, ਫਿਰ ੧੯੯੭ ਵਿਚ ਪੈਰਿਸ ਤੋਂ ੧੦੦ ਮੀਲ ਬਾਹਰ ਇਕ ਸਥਾਨ ਤੇ ਮੈਂ ਉਹੀ ਦ੍ਰਿਸ਼ ਵੇਖਿਆ। ਗੁਰਬਾਣੀ ਦਾ ਨਿਰੋਲ ਕੀਰਤਨ ਦਾ ਪਰਵਾਹ ਚਲਣਾ ਤੇ ਸੁਣਨਾ ਇਹਨਾਂ ਦਾ ਅਕੀਦਾ ਸੀ। ੧੯੯੯ ਵਿਚ ਸਤਿਗੁਰੂ ਜੀ ਨੂੰ ਡਾਕਟਰਾਂ ਨੇ ਕਿਹਾ ਕਿ ਉਹਨਾਂ ਦੀ ਬੀਮਾਰੀ ਦਾ ਇਲਾਜ ਹੋਣਾ ਜ਼ਰੂਰੀ ਹੈ। ਉਹਨਾਂ ਕਿਹਾ ਕਿ ਦਿਲ ਦਾ ਆਪਰੇਸ਼ਨ ਜ਼ਰੂਰੀ ਹੈ। ਭਾਰਤ ਵਿਚ ਇਹ ਸਹੂਲਤ ਮੌਜੂਦ ਸੀ। ਪਰ ਸਤਿਗੁਰੂ ਜੀ ਨੇ ਕਿਹਾ ਕਿ ਕੋਈ ਐਸਾ ਆਪਰੇਸ਼ਨ ਤਾਂ ਕਰਵਾਵਗੇ ਜੇ ਉਹਨਾਂ ਦੇ ਜਿਸਮ ਦੇ ਵਾਲ ਕਿਸੇ ਹਿੱਸੇ ਤੇ ਵੀ ਕਟੇ ਨਾ ਜਾਣ। ਉਹ ਰੋਮਾਂ ਦੀ ਬੇਅਦਬੀ ਦੇ ਵਿਰੁੱਧ ਸਨ। ਕੋਈ ਡਾਕਟਰ ਵੀ ਤਿਆਰ ਨਾ ਹੋਇਆ। ਸਾਰੇ ਵਿਸ਼ਵ ਵਿਚ ਭਾਲ ਹੋਈ। ਅਖੀਰ ਆਸਟ੍ਰੇਲੀਆ ਵਿਚ ਇਕ ਡਾਕਟਰ ਨੇ ਹਾਂ ਕੀਤੀ ਤੇ ਉਹ ਉਥੇ ਗਏ ਤੇ ਆਪਰੇਸ਼ਨ ਹੋਇਆ ਤੇ ਵਾਲ ਨਾ ਛੇੜੇ ਗਏ। ਹੈ ਕੋਈ ਵਿਰਲਾ ਐਸਾ ਵਿਸ਼ਵਾਸੀ-ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖ ਰਹਿਤ ਮਰਯਾਦਾ ਦੇ ਪਾਲਨ ਇਦਾ ਕਰਨ ਵਾਲਾ

ਇਕ ਵਾਰੀ ਨੀਊ ਮੈਕਸੀਕੋ ਦੀਆਂ ਪਹਾੜੀਆਂ ਵਿਚ ਯੋਗੀ ਭਜਨ ਦੇ ਸਾਲਾਨਾ ਕੈਂਪ ਵਿਚ ੭੦੦ ਅਮਰੀਕਨ ਸ਼ਾਮਲ ਸਨ। ਅਖੀਰਲੇ ਦਿਨ ਅਮਨ ਲਈ ਇਕ ਪਰੇਡ ਹੁੰਦੀ ਹੈ। ਸਤਿਗੁਰੂ ਜਗਜੀਤ ਸਿੰਘ ਮਸ਼ਾਲ ਚੁੱਕ ਕੇ ਸਭ ਤੋਂ ਅੱਗੇ ਇਕ ਮੀਲ ਸਪੀਡ

ਨਾਲ ਚਲੇ ਕੋਈ ਜਵਾਨ ਹੀ ਇਦਾਂ ਦੌੜ ਸਕਦਾ ਹੈ। ਅਮਰੀਕਨ ਹੈਰਾਨ ਹੋ ਗਏ ਕਿ ਇਤਨੀ ਉਮਰਾਂ ਵਾਲਾ ਕਿਵੇਂ ਇਹ ਕਰ ਰਿਹਾ ਸੀ।

੧੯੯੯ ਵਿਚ ਖਾਲਸੇ ਦਾ ੩੦੦ ਸਾਲਾ ਜਨਮ ਅਨੰਦਪੁਰ ਸਾਹਿਬ ਵਿਚ ਮਨਾਇਆ ਗਿਆ। ਸਤਿਗੁਰੂ ਜਗਜੀਤ ਸਿੰਘ ਸੈਂਕੜੇ ਨਾਮਧਾਰੀਆਂ ਸਮੇਤ ਕਾਫਲਾ ਲੈ ਕੇ ਅਨੰਦਪੁਰ ਸਾਹਿਬ ਪੁੱਜੇ। ਤਖਤ ਤੇ ਮੱਥਾ ਟੇਕਿਆ। ਸ. ਪ੍ਰਕਾਸ਼ ਸਿੰਘ ਬਾਦਲ ਨੇ ਸਵਾਗਤ ਕੀਤਾ। ਇਹ ਖਾਲਸਾਈ ਮਿਲਾਪ ਇਤਿਹਾਸਕ ਨਜ਼ਾਰਾ ਸੀ। ਅਨੰਦਪੁਰ ਸਾਹਿਬ ਸ਼ਹਿਰ ਸਫੈਦ ਰੰਗ ਵਿਚ ਸਰਕਾਰ ਨੇ ਕੀਤਾ। ਉਸ ਵਿਚ ਸਫੈਦ ਕਪੜਿਆਂ ਪਹਿਲੇ ਨਾਮਧਾਰੀ ਇਕ ਅਲੌਕਿਕ ਨਜ਼ਾਰਾ ਸੀ।

ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਸਤਿਗੁਰਾਂ ਦੇ ਸ਼ਰਧਾਲੂ ਹਨ। ਉਹ ਮਲੇਰਕੋਟਲਾ ਪੁੱਜੇ ਮੈਂ ਨਾਲ ਸੀ, ਉਥੇ ਸ਼ਹੀਦ ਨਾਮਧਾਰੀਆਂ ਦੀ ਯਾਦ ਵਿਚ ਨਮਸਕਾਰ ਕੀਤਾ ਤੇ ਸਤਿਗੁਰੂ ਜੀ ਨਾਲ ਕੁਝ ਸਮਾਂ ਬਿਤਾਇਆ। ੧੯੭੪ ਵਿਚ ਪੰਜਾਬੀ ਯੂਨੀਵਰਸਿਟੀ ਦੇ ਹਾਲ ਵਿਚ ਪੰਜਾਬ ਸਰਕਾਰ ਵਲੋਂ ਇਕ ਪ੍ਰੋਗਰਾਮ ਸੀ। ਗਿ. ਜ਼ੈਲ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਸ਼ਾਮਲ ਸਨ। ਜਦ ਸ਼ਬਦ ਗਾਇਨ ਅਰੰਭ ਹੋਇਆ। ਉਹ ਸਟੇਜ ਤੋਂ ਉਤਰ ਕੇ ਸਾਹਮਣੇ ਆ ਕੇ ਬੈਠ ਗਏ। ਸ਼ਬਦ ਸਤਿਕਾਰ ਅਟੁਟ ਸੀ।

ਸ੍ਰੀ ਓਮ ਪ੍ਰਕਾਸ਼ ਚੋਟਾਲਾ ਨਾਲ ਬੜਾ ਪਿਆਰ ਸੀ। ਇਕ ਵਾਰ ਮੁਲਾਕਾਤ ਹੋਈ ਕਿਹਾ ਕਿ ਕਦੋਂ ਮੁੱਖ ਮੰਤਰੀ ਬਣ ਰਹੇ ਹੋ। ਸਾਰੇ ਹੈਰਾਨ। ਦੋ ਮਹੀਨੇ ਪਿਛੋਂ ਹਾਲਤ ਬਦਲੇ ਚੋਟਾਲਾ ਜੀ ਦਾ ਐਲਾਨ ਹੋ ਗਿਆ। ਉਹ ਸਿੱਧੇ ਅਪੋਲੋ ਹਸਪਤਾਲ ਦਿੱਲੀ ਗਏ ਜਿਥੇ ਸਤਿਗੁਰੂ ਜੀ ਦਾਖਲ ਸਨ। ਅਸ਼ੀਰਵਾਦ ਲਈ ਫਿਰ ਚੰਡੀਗੜ੍ਹ ਹਲਫ ਲੈਣ ਗਏ।

੧੯੯੯ ਵਿਚ ਵਿਸ਼ਵ ਧਾਰਮਕ ਸਮੇਲਨ ਕੇਪ ਟਾਊਨ ਦੱਖਣ ਅਫ਼ਰੀਕਾ ਵਿਚ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਨਿਮੰਤਰਤ ਸਨ ਪਰ ਜਾ ਨਾ ਸਕੇ। ਇਕ ਕੀਰਤਨ ਜਥਾ ਭੇਜ ਦਿੱਤਾ। ਮੈਂ ਉਥੇ ਸੀ, ਕਿਆ ਠਾਠ ਬੱਝਾ ਸਾਰੇ ਡੈਲੀਗੇਟ ਕੀਰਤਨ ਸੁਣਦੇ ਜਿਸਦਾ ਤਰਜਮਾ ਯੋਗੀ ਭਜਨ ਕਰਦੇ। ਲੰਗਰ ਵੀ ਉਥੇ ਲਗਾਇਆ ਗਿਆ। ਸ. ਜਗਦੀਸ਼ ਸਿੰਘ ਵਰਿਆਮ ਤੇ ਹੰਸਪਾਲ ਜੀ ਸਪੈਸ਼ਲ ਉਥੇ ਗਏ। ਜੋ ਵੀ ਭਾਰਤ ਦਾ ਨਾਮੀ ਸੰਗੀਤਕਾਰ ਹੈ ਉਹ ਸਤਿਗੁਰਾਂ ਨੂੰ ਹਮੇਸ਼ਾਂ ਨਮਸਕਾਰ ਕਰਦਾ ਹੈ। ਉਹ ਦੱਸਦੇ ਹਨ ਕਿ ਹਰ ਇਕ ਦੀ ਮਦਦ ਕੀਤੀ ਜਾਂਦੀ ਹੈ। ਸ਼ਾਸਤਰੀ ਸੰਗੀਤ ਵਿਚ ਸਤਿਗੁਰੂ ਜੀ ਆਪ ਨਿਪੁੰਨ ਸਨ।

ਹਾਕੀ ਦੀ ਨਾਮਧਾਰੀ ਟੀਮ ਇਹਨਾਂ ਦਾ ਕਰਿਸ਼ਮਾ ਹੈ। ਅੱਜ ਭਾਰਤ ਦਾ ਕਪਤਾਨ ਸਰਦਾਰ ਸਿੰਘ ਭੈਣੀ ਸਾਹਿਬ ਦੀ ਉਪਜ ਹੈ।

ਸਤਿਗੁਰੂ ਜੀ ਪੈੜਾਂ ਛਡ ਗਏ। ਗੁਰਬਾਣੀ ਦਾ ਪਰਵਾਹ ਚਲਾਂਦੇ ਸੀ। ਗਰੀਬ ਦੀ ਮਦਦ ਹੁੰਦੀ ਸੀ। ਸਾਹਿਤਕਾਰਾਂ ਨੂੰ ਉਤਸ਼ਾਹ। ਉਹਨਾਂ ਦੀ ਕਮਾਈ ਬੇਅੰਤ ਹੈ। ਉਹਨਾਂ ਨੂੰ ਯਾਦ ਕਰਨ ਲਈ ਗੁਰਬਾਣੀ ਤੇ ਕੀਰਤਨ ਸਦੀਵੀ ਸਹਾਰਾ ਹਨ।

*—ਸ. ਤਰਲੋਚਨ ਸਿੰਘ*
*ਸਾਬਕਾ ਐਮ. ਪੀ.*
*ਚੇਅਰਮੈਨ ਘੱਟ ਗਿਣਤੀ ਕਮਿਸ਼ਨ*





# ਸਤਿਗੁਰੂ ਜਗਜੀਤ ਸਿੰਘ
# ਕੁਛ ਅਭੁਲ ਯਾਦਾਂ

ਸੁਵਰਨ ਸਿੰਘ ਵਿਰਕ

ਪੰਜਾਬ ਨੂੰ ਆਪਣੀ ਜਕੜ ਵਿਚ ਲੈਣ ਤੋਂ ਬਾਅਦ, ਬਰਤਾਨਵੀ ਬਸਤੀਵਾਦੀਆਂ ਨੂੰ, ਜਿਸ ਪਹਿਲੇ ਸੰਗਠਿਤ ਲੋਕ ਵਿਦਰੋਹ ਦਾ ਸਾਹਮਣਾ ਕਰਨਾ ਪਿਆ ਸੀ, ਉਹ ਨਾਮਧਾਰੀ ਪੰਥ ਦੇ ਝੰਡੇ ਹੇਠ, ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਲਾਮਬੰਧ ਕੀਤਾ ਗਿਆ। ਕੌਮੀ ਮੁਕਤੀ ਅੰਦੋਲਨ ਦੇ ਇਤਿਹਾਸ ਵਿਚ ਇਸਨੂੰ ਕੂਕਾ ਅੰਦੋਲਨ ਜਾਂ ਕੂਕਾ ਲਹਿਰ ਦੇ ਤੌਰ ਤੇ ਯਾਦ ਕੀਤਾ ਜਾਂਦਾ ਹੈ। ਇਸ ਲਹਿਰ ਦਾ ਖ਼ਾਸਾ ਬਸਤੀਵਾਦ ਅਤੇ ਪੰਜਾਬ ਵਿਚਲੇ ਉਹਨਾਂ ਦੇ ਮੁਖ ਸਹਿਯੋਗੀ ਸਾਮੰਤ ਵਿਰੋਧੀ, ਜਮਹੂਰੀ ਸੀ। ਹਾਕਮ ਧਿਰ ਦੀ ਅਗਵਾਈ ਹੇਠ ਪਲਣ ਵਾਲੀ, ਸਿਖ ਤਖ਼ਤਾਂ ਤੇ ਕਾਬਿਜ਼ ਪੁਜਾਰੀ ਪੁਰੋਹਿਤ ਸ਼ਰੇਣੀ ਨੇ ਵੀ ਕਿਰਤੀਆਂ ਕਿਸਾਨਾਂ, ਦਸਤਕਾਰਾਂ ਅਤੇ ਪੂਰਵ ਸੈਨਿਕਾਂ ਦੇ ਅਧਾਰ ਵਾਲੀ ਇਸ ਲੋਕ ਲਹਿਰ ਪ੍ਰਤੀ ਵੈਰ ਭਾਵੀ ਰਵੱਈਆ ਧਾਰਨ ਕਰੀ ਰੱਖਿਆ। ਲੋਹੇ ਦੇ ਪੰਜੇ ਨਾਲ, ਇਸ ਦਾ ਗਲਾ ਦਬਾਉਣ ਵਾਲੀਆਂ ਸੱਤਾਧਾਰੀਆਂ ਦੀਆਂ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ ਲਿੰਗ, ਜ਼ਾਤ ਅਤੇ ਮਜ਼ਬੀ ਵਿਤਕਰਿਆਂ ਤੋਂ ਉੱਪਰ ਉੱਠਣ ਵਾਲੀ ਸਮਤਾਮੂਲਕ ਪਰਬੰਧ ਦੀ, ਸਥਾਪਤੀ ਵਲ ਵੱਧਣ ਵਾਲੀ, ਇਸ ਲਹਿਰ ਵਿਚ ਜੀਵਨ ਰੌਅ ਧੜਕਦੀ ਰਹੀ। ਸਤਿਗੁਰੂ ਰਾਮ ਸਿੰਘ ਨੇ ਇਸ ਦਾ ਇਕ ਕੌਮਾਂਤਰੀ ਦਰਿਸ਼ਟੀਕੋਣ ਵਿਕਸਤ ਕਰਕੇ, ਹਾਕਮ ਯੋਰਪੀਨ ਤਾਕਤਾਂ ਵਿਰੁੱਧ, ਏਸ਼ੀਆ ਦੇ ਪਸਿੱਤੇ ਮੁਲਕਾਂ ਦਾ ਇਕ ਗਠਬੰਧਨ ਬਨਾਉਣਾ ਚਾਹਿਆ ਸੀ। ਉਹਨਾਂ ਨੇ ਦੁਨੀਆਂ ਭਰ ਵਿਚ ਕਿਤੇ ਵੀ ਵੱਸਣ ਵਾਲੇ ਕਿਸੇ ਵੀ ਮਨੁੱਖ ਲਈ ਹਰ ਤਰ੍ਹਾਂ ਦੀਆਂ ਦਮਨਕਾਰੀ ਅਤੇ ਲੁਟੇਰੀਆਂ ਤਾਕਤਾਂ ਤੋਂ ਉਸ ਦੀ ਮੁਕੰਮਲ ਬੰਦ ਖਲਾਸੀ ਦਾ ਨਾਅਰਾ ਬੁਲੰਦ ਕੀਤਾ ਸੀ।



ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਬਾਅਦ, ਉਹਨਾਂ ਦੇ ਛੋਟੇ ਭਾਈ ਗੁਰੂ ਹਰੀ ਸਿੰਘ ਜੀ ਨੇ, ਬਿਖਮ ਹਾਲਾਤ ਵਿਚ, ਕੂਕੇ ਮਰਜੀਵੜਿਆਂ ਦੇ ਇਸ ਪੰਥ ਦੀ ਕੋਈ ਚੌਤੀ ਵਰ੍ਹੇ ਅਗਵਾਈ ਕੀਤੀ। ਕੂਕਾ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਬੂਹੇ ਅੱਗੇ ਬੈਠੀ, ਅੰਗਰੇਜ਼ ਪੁਲੀਸ ਦੀ ਚੌਂਕੀ ਤਾਂ ਜਨਵਰੀ ੧੮੭੨ ਤੋਂ ਮਈ ੧੯੨੩ ਤੱਕ ਅੱਧੀ ਸਦੀ ਤੋਂ ਵਧ ਸਮਾਂ ਸੰਪਰਦਾਇ ਦੇ ਆਗੂਆਂ ਅਤੇ ਪੈਰੋਕਾਰਾਂ ਨੂੰ ਉਹਨਾਂ ਦੇ ਆਪਣੇ ਗੁਰਧਾਮਾਂ ਅਤੇ ਸੰਗਤ ਦੇ ਖੁੱਲ੍ਹੇ ਦਰਸ਼ਨ ਦੀਦਾਰਿਆਂ ਅਤੇ ਸੇਵਾ ਸੰਭਾਲ ਦੇ ਜਮਹੂਰੀ ਹੱਕਾਂ ਤੋਂ ਵੰਚਿਤ ਕਰਦੀ ਰਹੀ। ਪਿਤਾ ਗੁਰੂ ਹਰੀ ਸਿੰਘ ਦੇ ਮਈ ੧੯੦੬ ਵਿਚ ਨਿਧਨ ਤੋਂ ਬਾਅਦ ਯੁਵਾ ਸਤਿਗੁਰੂ ਪਰਤਾਪ ਸਿੰਘ, ਕੋਈ ਸਵਾ ਤਿਰਵੰਜਾ ਸਾਲ ਦੇਸ਼ ਭਗਤਾਂ ਦੇ ਇਸ ਪੰਥ ਦੇ ਮੁਖੀ ਰਹੇ।

ਉਹਨਾਂ ਦਾ ਜੀਵਨ ਕਾਲ ਬੜਾ ਹੋਣੀਆਂ ਭਰਪੂਰ ਸੀ। ਕੌਮੀ ਅਤੇ ਕੌਮਾਂਤਰੀ ਮੰਚ ਤੇ ਤਿੱਖੀਆਂ ਤਬਦੀਲੀਆਂ ਵਾਪਰਨ ਦੇ ਇਸ ਦੌਰ ਦੇ ਅਤੇ ਸਾਡੇ ਮੁਲਕ ਅਤੇ ਪੰਜਾਬ ਦੇ ਇਤਿਹਾਸ ਵਿਚ ਵਾਪਰਨ ਵਾਲੀਆਂ ਦੂਰਗਾਮੀ ਪਰਭਾਵ ਵਾਲੀਆਂ ਘਟਨਾਵਾਂ ਦੇ ਨਾ ਸਿਰਫ ਉਹ ਦਰਸ਼ਕ ਹੀ ਰਹੇ, ਸਗੋਂ ਮੁਲਕ ਦੀ ਆਜ਼ਾਦੀ ਲਈ ਚੱਲਣ ਵਾਲੀਆਂ ਬਹੁਰੰਗੀ ਲਹਿਰਾਂ ਦੇ ਉਹ ਜਾਣੇ ਪਹਿਚਾਣੇ ਸਹਾਇਕ ਵੀ ਬਣੇ। ਆਪਣੇ ਪੈਰੋਕਾਰਾਂ ਨੂੰ ਉਹ ਲੋਕ ਮੁਕਤੀ ਲਈ ਚੱਲਣ ਵਾਲੀਆਂ ਲਹਿਰਾਂ ਦੇ ਸਮਰਥਕ ਬਣਨ, ਉਹਨਾਂ ਵਿਚ ਭਾਗੀਦਾਰੀ ਕਰਨ ਲਈ ਵੀ ਉਤਸ਼ਾਹਿਤ ਕਰਦੇ ਰਹੇ। ਇਹੋ ਕਾਰਨ ਸੀ ਕਿ ੧੯੪੬ ਦੇ ਅਣਵੰਡੀ ਪੰਜਾਬ ਅਸੈਂਬਲੀ ਦੀਆਂ ਚੋਣਾਂ ਲਈ ਉਹਨਾਂ ਨਾਮਧਾਰੀਆਂ ਦੀਆਂ ਵੋਟਾਂ ਕਾਮਰੇਡ ਸੋਹਣ ਸਿੰਘ ਜੋਸ਼ ਅਤੇ ਕਾਮਰੇਡ ਤੇਜਾ ਸਿੰਘ ਸੁਤੰਤਰ ਜਿਹੇ ਵੱਡੇ ਨਾਮਣੇ ਵਾਲੇ ਕਮਿਊਨਿਸਟ ਆਗੂਆਂ ਦੇ ਪੱਖ ਵਿਚ ਭੁਗਤਾਈਆਂ ਭਾਵੇਂ ਜ਼ਿਆਦਾ ਤਰ ਥਾਵਾਂ ਤੇ ਨਾਮਧਾਰੀ ਕਾਂਗਰਸ ਦੇ ਵੋਟਰ ਸਨ। ਪਰ ਉਹ ਭਾਈ ਲਾਲੋਆਂ ਦੀ ਪਾਰਟੀ ਆਖ ਕੇ ਕਮਿਊਨਿਸਟ ਵਰਕਰਾਂ ਦਾ ਮਾਣ ਤਾਣ ਕਰਿਆ ਕਰਦੇ ਸਨ। ਕਾਮਰੇਡ ਜਗਜੀਤ ਸਿੰਘ ਅਨੰਦ ਦੀਆਂ ਲਿਖਤਾਂ ਵਿਚ ਦਰਜ ਹੈ ਕਿ ਕੋਈ ਵੀ ਮਫ਼ਰੂਰ ਕਮਿਊਨਿਸਟ ਅੰਗਰੇਜ਼ੀ ਰਾਜ ਸਮੇਂ ਕਿਸੇ ਵੀ ਕੂਕੇ ਸਿੱਖ ਦੇ ਘਰ ਨੂੰ ਆਪਣੇ ਲਈ ਸੁਰੱਖਿਅਤ ਠਾਹਰ ਸਮਝਦਾ ਸੀ। ਉਂਝ ਸਾਰੇ ਹੀ ਰੰਗਾਂ ਦੇ ਜੁੱਗ ਗਰਦ, ਪਰਜਾ ਮੰਡਲੀਏ, ਕਿਰਤੀ ਕਿਸਾਨ ਜਾਂ ਕਮਿਊਨਿਸਟ ਆਗੂ, ਬੱਬਰ ਅਕਾਲੀ ਸੰਗਰਾਮੀਏ ਇਸ ਕ੍ਰਾਂਤੀਕਾਰੀ ਧਰਤੀ ਤੇ ਹਮੇਸ਼ਾਂ ਨਿਵਾਜੇ ਜਾਂਦੇ ਰਹੇ। ਮੇਰੇ ਪਿਤਾ ਜਥੇਦਾਰ ਗੁਰਮੁਖ ਸਿੰਘ ਝੱਬਰ, ਜੋ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ, ਕੋਈ ਵੀਹ ਸਾਲ ਡੇਰਾ ਪਰਬੰਧਕ ਵਜੋਂ ਸੇਵਾ ਨਿਭਾਹੁੰਦੇ ਰਹੇ, ਦੱਸਿਆ ਕਰਦੇ ਸਨ ਕਿ ਆਜ਼ਾਦੀ ਤੋਂ ਤੁਰੰਤ ਬਾਅਦ ਵੀ ਅਤੇ ਪਹਿਲਾਂ ਵੀ ਬਾਬਾ ਗੁਰਮੁਖ ਸਿੰਘ ਲਲਤੋਂ ਹੋਰਾਂ ਦੀ ਫ਼ਰਾਰੀ ਸਮੇਂ ਲੁਕਣਗਾਹ, ਸਾਡਾ ਸ੍ਰੀ ਭੈਣੀ ਸਾਹਿਬ ਦੇ ਨੇੜੇ ਲੱਗਦਾ ਨੀਲੋਂ ਨਹਿਰ ਵਾਲਾ ਡੇਰਾ ਹੋਇਆ ਕਰਦਾ ਸੀ। ਇਹ ਸਭ ਸੰਭਵ ਕਿਵੇਂ ਹੋਏ? ਉਘੇ ਗ਼ਦਰੀ ਆਗੂ ਭਾਵੇਂ ਉਹ ਸਰਹਾਲੀ ਦੇ ਗਿਰਦੇ ਦੇ ਸੰਧੂਆਂ ਦੇ ਪਿੰਡਾਂ ਦੇ ਜ਼ਿਲ੍ਹਾ ਅੰਮ੍ਰਿਤਸਰ ਦੇ ਹੋਣ ਤੇ ਭਾਵੇਂ ਲੁਧਿਆਣਾ ਜ਼ਿਲ੍ਹੇ ਦੇ ਨਾਰੰਗਵਾਲ, ਗੁੱਜਰਵਾਲ ਗਿਰਦੇ ਦੇ ਗਰੇਵਾਲ ਤਪੇ ਦੇ ਪਿੰਡ ਦੇ, ਉਹਨਾਂ ਦੇ ਪਿਓ-ਦਾਦੇ ਸਤਿਗੁਰੂ ਰਾਮ ਸਿੰਘ ਦੇ ਅੰਦੋਲਨ ਵਿਚ ਸ਼ਾਮਲ ਰਹੇ ਸਨ।

੧੯੫੯ ਦੀ ੨੨ ਅਗਸਤ ਨੂੰ, ਪਿਤਾ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਰਲੋਕ ਸਿਧਾਰਨ ਬਾਅਦ, ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਪੰਥ ਦੀ ਗੁਰਗੱਦੀ ਤੇ ਬਿਰਾਜਮਾਨ ਹੋਣ ਵਾਲੇ, ਸਤਿਗੁਰੂ ਜਗਜੀਤ ਸਿੰਘ ਜੀ ੯੨ ਸਾਲਾਂ ਦੀ ਲੰਮੀ ਆਯੂ ਸੰਪੂਰਨ ਕਰਕੇ ੧੩ ਦਿਸੰਬਰ ੨੦੧੨ ਵੀਰਵਾਰ, ਸ਼ਾਮ ੬ ਵੱਜ ਕੇ ੨੯ ਮਿੰਟ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਪੋਲੋ ਹਸਪਤਾਲ ਲੁਧਿਆਣਾ ਵਿਚ ਆਪਣਾ ਜੀਵਨ ਪੰਥ ਸੰਪੂਰਨ ਕਰ ਗਏ ਹਨ।

ਆਪ ਦਾ ਆਗਮਨ, ਕੂਕੇ ਮਰਜੀਵੜਿਆਂ ਦੀ ਇਸ ਕਰਮ-ਭੂਮੀ, ਸ੍ਰੀ ਭੈਣੀ ਸਾਹਿਬ ਵਿਖੇ, ਜਿਸਦੇ ਬੂਹੇ ਤੋਂ ਉਦੋਂ ਵੀ ਪੁਲੀਸ ਚੌਂਕੀ ਮੌਜੂਦ ਸੀ, ੨੨ ਨਵੰਬਰ ੧੯੨੦ ਈ. ਨੂੰ ਪਿਤਾ ਸਤਿਗੁਰੂ ਪਰਤਾਪ ਸਿੰਘ ਅਤੇ ਮਾਤਾ ਭੂਪਿੰਦਰ ਕੌਰ ਦੇ ਗ੍ਰਹਿ ਵਿਖੇ ਹੋਇਆ ਸੀ। ਇਹ ਸਮਾਂ ਦੇਸ਼ ਅਤੇ ਦੁਨੀਆਂ ਵਿਚ ਕੌਮੀ ਮੁਕਤੀ ਅੰਦੋਲਨਾਂ ਦੇ ਉਭਾਰ ਅਤੇ ਸਾਮਰਾਜ ਦੀਆਂ ਰੂਸ ਜਹੀਆਂ ਕਮਜ਼ੋਰ ਕੜੀਆਂ ਦੇ ਟੁੱਟਣ ਦਾ ਸਮਾਂ ਸੀ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਦੋਹਾਂ ਸਪੁੱਤਰਾਂ, ਜਿਹਨਾਂ ਨੂੰ ਬਾਲ ਆਯੂ ਵਿਚ ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ) ਅਤੇ ਵੱਲਭ ਜੀ (ਮਹਾਰਾਜ ਬੀਰ ਸਿੰਘ) ਕਿਹਾ ਜਾਂਦਾ ਸੀ ਅਤੇ ੭੦-੭੫ ਹੋਰ ਨਾਮਧਾਰੀ ਬਾਲਕਾਂ ਦੀ ਸਿਖਿਆ ਦੀਖਿਆ ਲਈ ਆਪਣੇ ਕੇਂਦਰ ਵਿਖੇ ਇਕ ਵਿਦਿਆਲਾ ਸਥਾਪਿਤ ਕੀਤਾ। ਜਿਸ ਵਿਚ ਬਾਲਕ ਬੇਅੰਤ ਜੀ ਨੇ ਹਿੰਦੀ, ਗੁਰਮੁਖੀ, ਸੰਸਕ੍ਰਿਤ ਅਤੇ ਅੰਗਰੇਜ਼ੀ ਭਾਸ਼ਾਵਾਂ ਦੇ ਗਿਆਨ ਦੇ ਨਾਲ ਨਾਲ ਗੁਰਬਾਣੀ, ਗੁਰਮਤਿ ਸਾਹਿਤ ਦਾ ਗੰਭੀਰ ਅਧਿਆਨ ਵੀ ਕੀਤਾ ਅਤੇ ਵੇਲੇ ਦੇ ਪ੍ਰਸਿੱਧ ਕੀਰਤਨੀਆਂ ਰਾਗੀਆਂ ਰਬਾਬੀਆਂ ਦੁਆਰਾ ਗੁਰਮਤਿ ਸੰਗੀਤ ਵਿਚ ਵੀ ਪਰਬੀਨ ਹੋਏ। ਸਤਿਗੁਰੂ ਪਰਤਾਪ ਸਿੰਘ ਜੀ ਕਿਰਤ ਦੀ ਵਡਿਆਈ ਨੂੰ ਸਮਝਦੇ ਸਨ, ਸੋ ਇਸ ਵਿਦਿਆਲੇ ਵਿਚ ਅੱਖਰ ਗਿਆਨ ਦੇ ਨਾਲ ਨਾਲ, ਭਿੰਨ ਭਿੰਨ ਤਰ੍ਹਾਂ ਦੀ ਦਸਤਕਾਰੀ ਦੀ ਸਿਖਿਆ ਵੀ ਦਿੱਤੀ ਜਾਂਦੀ ਸੀ। ਉਹ ਚਾਹੁੰਦੇ ਸਨ ਕਿ ਵਿਦਿਆਲੇ ਦੇ ਬਾਰਾਂ ਸਾਲਾ ਅਧਿਅਨ ਕਾਰਜ ਦੀ ਸਮਾਪਤੀ ਬਾਅਦ, ਇੱਥੋਂ ਪੜ੍ਹੇ ਬੱਚੇ, ਆਪਣੀ ਰੋਟੀ ਰੋਜ਼ੀ ਕਮਾਉਣ ਦੇ ਸਮਰੱਥ ਹੋ ਸੱਕਣ। ਕਿਉਂਕਿ ਨਾਮਧਾਰੀ ਦਰਬਾਰ ਦਾ ਹਫਤਾਵਾਰ ਪਰਚਾ, ਸਤਿਜੁਗ ਇਥੋਂ ਦੇ ਆਪਣੇ ਹੀ ਪ੍ਰੈਸ ਵਿਚ ਛਪਦਾ ਸੀ ਸੋ ਇਹ ਸਾਰੇ ਵਿਦਿਆਰਥੀ ਕੰਪੋਜ਼ਿੰਗ ਅਤੇ ਪ੍ਰੈਸ ਦੇ ਕੰਮ ਵਿਚ ਨਾ ਸਿਰਫ ਨਿਪੁੰਨ ਹੋਏ ਸਗੋਂ ਉਹ ਆਪਣੇ ਪਰਚੇ ਲਈ, ਜਿਸ ਤੇ ਕਈ ਵਾਰ ਪਰਚਾ ਜ਼ਬਤੀ ਅਤੇ ਪ੍ਰੈਸ ਬੰਦੀ ਜਹੀਆਂ ਬਿਗਾਨੀ ਸਰਕਾਰ ਦੀਆਂ ਕਰੋਪੀਆਂ ਵੀ ਨਾਜ਼ਲ ਹੁੰਦੀਆਂ ਰਹੀਆਂ, ਉਸ ਲਈ ਲੇਖ ਕਵਿਤਾਵਾਂ ਵੀ ਲਿਖਣ ਲੱਗ ਪਏ। ਸਤਿਗੁਰੂ ਜੀ ਦੇ ਸਹਿਪਾਠੀਆਂ ਵਿਚੋਂ ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ ਅਤੇ ਰਜਿੰਦਰ ਸਿੰਘ ਗੁਰੂਸਰ ਆਦਿ ਬਾਅਦ ਵਿਚ ਨਾ ਸਿਰਫ ਉਸ ਸਤਿਜੁਗ ਦੇ ਸੰਪਾਦਕ ਬਣਦੇ ਰਹੇ, ਜਿਸ ਪਦਵੀ ਤੇ ਕਦੇ ਉੱਘੇ

ਕੂਕਾ ਆਗੂ ਸੰਤ ਨਿਧਾਨ ਸਿੰਘ ਆਲਮ ਅਤੇ ਸੰਤ ਇੰਦਰ ਸਿੰਘ ਚੱਕਰਵਰਤੀ ਸੁਸ਼ੋਭਿਤ ਹੁੰਦੇ ਰਹੇ, ਸਗੋਂ ਇਹ ਸੱਜਣ ਪੰਜਾਬੀ ਦੇ ਉੱਘੇ ਲੇਖਕਾਂ ਵਿਚ ਵੀ ਗਿਣੇ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੇ ਘਟਨਾਵਾਂ ਭਰਪੂਰ ਜੀਵਨ ਦੇ ਕੋਈ ਤਿੰਨ ਦਹਾਕਿਆਂ ਤੇ ਫੈਲੀ, ੧੫ ਜਿਲਦਾਂ ਵਿਚ ਛਪ ਚੁੱਕੀ ਅਤੇ ਅਨੇਕ ਹੋਰ ਅਣਛਪੀਆਂ ਵਿਚ ਪਈ, ਪ੍ਰੀਤਮ ਸਿੰਘ ਕਵੀ ਦੀ ਬੇਜੋੜ, ਨਿਵੇਕਲੀ ਵਿਧਾ ਵਿਚ ਸਿਰਜਤ ਪੁਸਤਕ "ਬੀਤੇ ਦੀਆਂ ਪੈੜਾਂ" ਨੇ ਸਤਿਗੁਰੂ ਜਗਜੀਤ ਸਿੰਘ ਦੇ ਆਭਾ ਮੰਡਲ ਦੀਆਂ ਅਨੇਕ ਰਿਸ਼ਮਾਂ ਨੂੰ ਕਲਾਮਈ ਅੰਦਾਜ਼ ਵਿਚ ਸਾਂਭਿਆ ਵੀ ਹੈ ਅਤੇ ਸਤਿਗੁਰੂ ਜੀਵਨ ਦੇ ਮਾਨਵੀ ਪੱਖਾਂ ਨੂੰ ਵੀ ਉਘੇੜਿਆ ਹੈ।

ਗੁਰੂ ਨਾਨਕ ਦੇਵ ਜੀ ਨੇ ਜਿਸ ਗੁਰਸਿੱਖ ਜੀਵਨ ਦੇ ਸਾਰ ਨੂੰ, ਕਿਰਤ ਕਰੋ, ਵੰਡ ਛਕੋ ਅਤੇ ਨਾਮ ਜਪੋ ਵਿਚ ਪੇਸ਼ ਕੀਤਾ ਹੈ, ਸਤਿਗੁਰੂ ਜਗਜੀਤ ਸਿੰਘ ਨੇ ਉਮਰ ਭਰ ਇਸ ਤੇ ਅਡੋਲਤਾ ਨਾਲ ਪਹਿਰਾ ਦਿੱਤਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚਲੇ ਉਪਦੇਸ਼, ਬਾਰ ਬਾਰ ਸ੍ਰੀ ਆਦਿ ਗਰੰਥ ਸਾਹਿਬ ਦੀ ਬਾਣੀ ਦੇ ਪਰਚਾਰ ਪਰਸਾਰ ਦੇ ਸੁਨੇਹਾ ਦਿੰਦੇ ਹਨ। ਉਸੇ ਮੁਤਾਬਿਕ ਆਪਣੇ ਸਿੱਖਾਂ ਤੋਂ ਆਪ ਨੇ ਜਿੱਥੇ ਆਪਣੇ ਧਾਰਮਕ ਕਾਰਜਾਂ ਦੀ ਪੂਰਤੀ ਹਿੱਤ, ਵੱਡੇ ਯਤਨ ਕੀਤੇ, ਉਥੇ ਸਤਿਗੁਰੂ ਰਾਮ ਸਿੰਘ ਜੀ ਦੇ ਇਕ ਹੋਰ ਉਪਦੇਸ਼- "ਸੇਵਾ ਸਭ ਭੇਖਾਂ ਦੀ ਕਰਨੀ, ਭਾਵੇਂ ਕੋਈ ਨਿੰਦਾ ਕਰਦਾ ਹੋਵੇ" ਦੇ ਮੁਤਾਬਿਕ ਉਮਰ ਭਰ ਲੋੜਵੰਦਾਂ ਦੀ ਸਹਾਇਤਾ ਤੋਂ ਕਦੇ ਟਾਲਾ ਨਹੀਂ ਵੱਟਿਆ। ਇਹ ਠੀਕ ਹੈ ਕਿ ਉਹਨਾਂ ਦੇ ਦਰ ਤੇ ਲੱਛਮੀ ਬਰਸਦੀ ਰਹੀ ਅਤੇ ਇਹ ਵੀ ਉਹਨਾਂ ਹੀ ਠੀਕ ਹੈ ਕਿ ਜ਼ਰੂਰਤਮੰਦਾਂ ਵਾਸਤੇ ਇਹ ਲੱਛਮੀ ਬਰਸਾਈ ਵੀ ਜਾਂਦੀ ਰਹੀ।

ਸਤਿਗੁਰੂ ਜੀ ਦੇ ਪਰਿਵਾਰ ਨੂੰ ਪੰਜਾਬ ਦੇ ਪਹਿਲੇ ਸੁਤੰਤਰਤਾ ਸੰਗਰਾਮੀ ਪਰਿਵਾਰ ਹੋਣ ਦਾ ਸ਼ਰਫ਼ ਹਾਸਿਲ ਹੈ। ਦਾਦਾ ਗੁਰੂ ਹਰੀ ਸਿੰਘ, ਵੱਡੇ ਭਰਾਤਾ ਸਤਿਗੁਰੂ ਰਾਮ ਸਿੰਘ ਜੀ ਦੇ ਮੁਕਤੀ ਯੁੱਧ ਨੂੰ, ਉਹਨਾਂ ਦੀ ਜਲਾਵਤਨੀ ਬਾਅਦ ਵੀ ਆਪਣੇ ਤਰੀਕੇ ਨਾਲ ਜਾਰੀ ਰੱਖਦੇ ਹਨ। ਰੂਸ ਵਿਚ ਬੈਠੇ ਮਹਾਰਾਜਾ ਦਲੀਪ ਸਿੰਘ ਪਾਸ, ਇਹ ਉਤਸ਼ਾਹ ਜਨਕ ਖ਼ਬਰਾਂ ਪੁੱਜਦੀਆਂ ਹਨ ਕਿ ਜੇ ਉਹ ਰੂਸੀ ਸੈਨਾ ਦੀ ਮੱਦਦ ਨਾਲ ਪੰਜਾਬ ਵਿਚ ਦਾਖਲ ਹੋਵੇ ਤਾਂ ਗੁਰੂ ਹਰੀ ਸਿੰਘ ਦੇ ਹਜ਼ਾਰਾਂ ਤਿਆਰ ਬਰ ਤਿਆਰ ਕੂਕੇ ਸਿੰਘ, ਉਸ ਨਾਲ ਜੁੜ ਕੇ ਫਰੰਗੀਆਂ ਦਾ ਬਿਸਤਰਾ ਗੋਲ ਕਰ ਦੇਣਗੇ। ਗੁਰੂ ਹਰੀ ਸਿੰਘ ੧੮੯੯ ਈ. ਦੇ ਕਾਲ ਪੀੜਿਤਾਂ ਦੀ ਮੱਦਦ ਸਮੇਂ, ਭੈਣੀ ਸਾਹਿਬ ਲੰਗਰ ਲਈ, ਨਵੀਆਂ ਬਾਰਾਂ ਵਿਚੋਂ ਸੈਂਕੜੇ ਮੁਰੱਬੇ ਜ਼ਮੀਨ ਦੀ ਸਰਕਾਰੀ ਪੇਸ਼ਕਸ਼ ਇਹ ਕਹਿ ਕੇ ਠੁਕਰਾਉਂਦੇ ਹਨ ਕਿ ਕੁਝ ਭੂਮੀ ਤੁਹਾਥੋਂ ਲੈ ਕੇ ਇਹ ਮੰਨ ਲਈਏ ਕਿ ਬਾਕੀ ਦੇਸ਼ ਤੁਹਾਡਾ ਹੈ? ਸਤਿਗੁਰੂ ਪਰਤਾਪ ਸਿੰਘ ਜੀ ਨੇ ਮਲੇਰਕੋਟਲੇ ਦੇ ਕੂਕੇ ਸ਼ਹੀਦਾਂ ਦੀ ਪਹਿਲੀ ਅਰਧ ਸ਼ਤਾਬਦੀ, ਜਦੋਂ ਮੁਠੱਡਾ (ਜਲੰਧਰ) ਵਿਖੇ ਪੰਜਾਬ ਭਰ ਦੇ ਚੋਟੀ ਦੇ ਕੌਮੀ ਆਗੂ ਇਕੱਠੇ ਕਰਕੇ ਮਨਾਈ ਤਾਂ ਬਾਪੂ ਕਿਸ਼ਨ ਸਿੰਘ ਨਾਲ ਆਏ, ਬਾਲ ਭਗਤ ਸਿੰਘ ਦੇ ਮਨ ਦੀ ਸਲੇਟ ਤੇ ਜਿਹੜੇ ਪੂਰਨੇ ਕੂਕੇ ਮਸਤਾਨਿਆਂ ਦੇ ਬੋਲਾਂ ਦੇ ਉੱਕਰੇ ਗਏ ਸਨ, ਉਹੋ ਫਾਂਸੀ ਦੇ ਤਖ਼ਤੇ ਤੇ ਖਲੋਤਿਆਂ, "ਸਾਮਰਾਜ-ਮੁਰਦਾਬਾਦ ਅਤੇ ਇਨਕਲਾਬ-ਜ਼ਿੰਦਾਬਾਦ" ਬਣ ਕੇ ਗੂੰਜੇ ਸਨ। ਸਤਿਗੁਰੂ ਜੀ ਦੇ ਦੋਹਾਂ ਚਾਚਿਆਂ, ਮਹਾਰਾਜ ਨਿਹਾਲ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ ਹੋਰਾਂ ਦਾ, ਪੰਜਾਬ ਕਾਂਗਰਸ ਦੀਆਂ ਆਜ਼ਾਦੀ ਲਈ ਲੜੀਆਂ ਸਾਰੀਆਂ ਲੜਾਈਆਂ ਵਿਚ ਇਤਿਹਾਸਕ ਯੋਗਦਾਨ ਹੈ। ਸਿੱਖਾਂ ਦੀਆਂ ਕੁਝ ਫਿਰਕੂ ਧਿਰਾਂ, ਦੇਸ਼ ਵੰਡ ਤੋਂ ਕੁਝ ਵਰ੍ਹੇ ਪਹਿਲਾਂ ਪੰਡਿਤ ਜਵਾਹਰ ਲਾਲ ਨਹਿਰੂ ਨੂੰ, ਨਨਕਾਣਾ ਸਾਹਿਬ ਵਿਖੇ ਮੱਥਾ ਨਹੀਂ ਟੇਕਣ ਦੇਣਾ ਚਾਹੁੰਦੀਆਂ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ, ਬਾਬਾ ਜਗਜੀਤ ਸਿੰਘ ਹੋਰਾਂ ਨੇ ਆਪਣੇ ਨੌਜੁਆਨਾਂ ਕੂਕਿਆਂ ਦੇ ਜਥੇ ਦੀ ਮੱਦਦ ਨਾਲ ਪੰਡਿਤ ਜੀ ਨੂੰ ਗੁਰੂ ਬਾਬੇ ਦੇ ਜਨਮ ਸਥਾਨ ਤੱਕ ਸੁਰੱਖਿਅਤ ਪੁਚਾਇਆ ਅਤੇ ਸਿੱਖ ਪੰਥ ਦੀ ਦੇਸ਼ ਭਗਤੀ ਦੀ ਪਰੰਪਰਾ ਨੂੰ ਦਾਗ਼ਦਾਰ ਹੋਣ ਤੋਂ ਬਚਾਇਆ। ਵੰਡ ਤੋਂ ਬਾਅਦ ਮੁੜ ਵਸੇਬੇ ਸਮੇਂ ਕੀਤੀਆਂ ਆਪ ਦੀਆਂ ਸੇਵਾਵਾਂ ਵੀ ਉੱਜੜ ਕੇ ਆਏ ਹਜ਼ਾਰਾਂ ਨਾਮਧਾਰੀ ਪਰਿਵਾਰਾਂ ਦੇ ਵੱਡਿਆਂ ਦੇ ਸੀਨਿਆਂ ਤੇ ਉੱਕਰੀਆਂ ਗਈਆਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਸੰਤ ਇੰਦਰ ਸਿੰਘ ਚੱਕਰਵਰਤੀ ਕਿਹਾ ਕਰਦੇ ਸਨ ਕਿ ਉਹ ਕਹਿੰਦੇ ਸਨ ਕਿ ਮੇਰਾ ਹਰ ਸਿੱਖ ਖੁਸ਼ਹਾਲ ਹੋਵੇ ਪਰ ਮੈਂ ਇਹ ਵੀ ਨਹੀਂ ਚਾਹੁੰਦਾ ਕਿ ਉਹ ਸਿਰਫ ਪੈਸਾ ਕਮਾਉਣ ਦੀ ਮਸ਼ੀਨ ਬਣ ਜਾਵੇ। ਸਿੱਖ ਦੇ ਹਰ ਬੱਚੇ ਵਿਚੋਂ ਰਾਗ ਦੀ ਖੁਸ਼ਬੂ ਆਵੇ। ਉਹ ਆਪਣੀ ਵਾਧੂ ਕਮਾਈ ਲੋੜਵੰਦਾਂ ਨਾਲ ਸਾਂਝੀ ਕਰੇ। ਸਤਿਗੁਰੂ ਜਗਜੀਤ ਸਿੰਘ ਨੇ ਪਿਤਾ ਗੁਰੂ ਦੇ ਹੁਕਮਾਂ ਅਨੁਸਾਰ, ਇਸ ਤਰ੍ਹਾਂ ਵਿਚਰਨ ਕੀਤਾ ਕਿ ਅੱਜ ਦੂਸਰਿਆਂ ਦੇ ਮੁਕਾਬਲੇ ਹਰ ਨਾਮਧਾਰੀ ਪਰਿਵਾਰ ਸੌਖਿਆਂ ਗੁਜ਼ਰ ਬਸਰ ਵੀ ਕਰਦਾ ਹੈ ਅਤੇ ਖੇਡਾਂ, ਖੇਤੀਬਾੜੀ, ਬਾਗਬਾਨੀ, ਪਸ਼ੂ ਪਾਲਣ, ਕਾਰੋਬਾਰ ਅਤੇ ਸੇਵਾਵਾਂ ਦੇ ਖੇਤਰ ਵਿਚ ਵੀ ਉਸਦੀ ਆਪਣੀ ਪਛਾਣ ਹੈ। ਗੁਰਮਤਿ ਸੰਗੀਤ, ਆਪਣੇ ਇਤਿਹਾਸ, ਸਾਹਿਤ ਅਤੇ ਸ਼ਹੀਦੀ ਅਸਥਾਨਾਂ ਦੀ ਸਾਂਭ ਸੰਭਾਲ ਵਿਚ ਅੱਗੇ ਵਧ ਰਹੇ ਹਨ। ਕੂਕਿਆਂ ਦੀਆਂ ਮੁਲਕ ਲਈ ਕੀਤੀਆਂ

ਕੁਰਬਾਨੀਆਂ, ਉਹਨਾਂ ਦੇ ਆਪਣੇ ਦੀਵਾਨਾਂ ਵਿਚੋਂ ਉੱਠ ਕੇ, ਵਿਸ਼ਵ ਵਿਦਿਆਲਿਆਂ ਦੀਆਂ ਚੇਅਰਾਂ ਤੱਕ ਪੁੱਜ ਗਈਆਂ ਹਨ। ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਸਮੇਂ ਵਿਚ, ਗੁਰਮੁਖੀ ਅੱਖਰਾਂ ਵਿਚ ਪੰਜਾਬੀ ਭਾਸ਼ਾ ਦੇ ਪਰਚਾਰ ਪਰਸਾਰ ਵਾਲੀ, ਸਤਿਗੁਰੂ ਰਾਮ ਸਿੰਘ ਦੀ ਸਿੱਖਿਆ ਨੂੰ, ਅਮਲੀ ਜਾਮਾ ਪਹਿਨਾਇਆ। ਪੰਜਾਬੀ ਦੇ ਘੁਮੰਤੂ, ਲੋਕ ਯਾਨ ਦੇ ਯਾਤਰੀ, ਦੇਵਿੰਦਰ ਸਤਿਆਰਥੀ ਤੋਂ ਲੈ ਕੇ, ਮਹਾਨ ਕੋਸ਼ ਦੇ ਰਚੇਤਾ ਭਾਈ ਕਾਹਨ ਸਿੰਘ ਨਾਭਾ ਤੱਕ ਸਤਿਗੁਰੂ ਜੀ ਦੇ ਸਨੇਹ ਪਾਸ਼ ਵਿਚ ਬੱਝੇ ਸਨ। ਗੁਰਬਖਸ਼ ਸਿੰਘ ਪ੍ਰੀਤਲੜੀ ਤੋਂ ਇਥੋਂ ਤਕ ਲਿਖਦੇ ਹਨ ਕਿ ਜਦੋਂ ਪ੍ਰੀਤਲੜੀ ਜਾਰੀ ਕਰਨ ਤੋਂ ਛੇਤੀ ਮਗਰੋਂ, ਮੈਂ ਸਿੱਖ ਧਾਰਮਿਕ ਹਲਕਿਆਂ ਵਲੋਂ, ਅਛੂਤ ਕਰਾਰ ਦਿੱਤਾ ਗਿਆ ਸਾਂ, ਮਹਾਰਾਜ ਪਰਤਾਪ ਸਿੰਘ ਮੈਨੂੰ ਉਚੇਚੇ ਤੌਰ ਤੇ ਨੌਸ਼ਹਿਰਾ (ਪੱਛਮੀ ਪੰਜਾਬ) ਵਿਖੇ ਮਿਲਣ ਆਏ। ਮੇਰੇ ਕੰਮ ਦੀ ਪਰਸੰਸਾ ਕੀਤੀ ਅਤੇ ਉਸ ਵੇਲੇ ਦੇ ਧਾਰਮਿਕ ਕਿਸਮ ਦੇ ਬੰਦੇ ਜਦੋਂ "ਪ੍ਰੀਤਲੜੀ" ਨੂੰ ਚਿਮਟੇ ਨਾਲ ਛੋਹਣਾ ਵੀ ਪਾਪ ਸਮਝਦੇ ਸਨ, ਆਪ ਜੀ ਜਾਣ ਲੱਗੇ ਪੰਜ ਦਮੜੇ ਸੇਵਕ ਪਾਸੋਂ ਮੈਨੂੰ ਸਲਾਨਾ ਚੰਦੇ ਵਜੋਂ ਦਿਵਾ ਗਏ। ਕਦੇ ਬਾਅਦ ਵਿਚ ਸ. ਗੁਰਬਖਸ਼ ਸਿੰਘ ਹੋਰਾਂ ਠੀਕ ਹੀ ਲਿਖਿਆ ਸੀ ਕਿ ਅਜ਼ਾਦੀ ਤੋਂ ਪਹਿਲਾਂ ਪੰਜਾਬ ਜਾਂ ਭਾਰਤ ਦੀਆਂ ਵੱਖ ਵੱਖ ਧਾਰਮਿਕ ਸ਼੍ਰੇਣੀਆਂ ਇਕ ਜਾਂ ਦੂਜੇ ਬਹਾਨੇ ਅੰਗਰੇਜ਼ੀ ਸਰਕਾਰ ਦੀ ਸੇਵਾ ਵਿਚ ਤਤਪਰ ਰਹਿੰਦੀਆਂ ਸਨ ਇਹ ਨਾਮਧਾਰੀ ਹੀ ਸਨ ਜੋ ੧੮੫੭ ਤੋਂ ੧੯੪੭ ਤੱਕ ਸਰਕਾਰ ਅੰਗਰੇਜ਼ੀ ਦੀਆਂ ਨਜ਼ਰਾਂ ਵਿਚ ਹਮੇਸ਼ਾਂ ਸ਼ੱਕੀ ਬਣੇ ਰਹੇ।

ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ ਜਿਤਨੀ ਦੇਰ ਤੱਕ ਸਾਰੇ ਮਨੁੱਖ-ਮਾਰੂ ਹਥਿਆਰ ਸਮੁੰਦਰ ਵਿਚ ਨਹੀਂ ਸੁੱਟ ਦਿੱਤੇ ਜਾਂਦੇ ਦੁਨੀਆਂ ਤੇ ਅਮਨ ਨਹੀਂ ਹੋ ਸੱਕਦਾ। ਗੁਰੂ ਹਰੀ ਸਿੰਘ ਜੀ ਨੇ ਗਾਦੜੀ (ਫੀਰੋਜ਼ਪੁਰ) ਦੇ ਭਾਈ ਨੱਥਾ ਸਿੰਘ ਨੂੰ ਇਸ ਲਈ ਤਨਖਾਹ ਲਾਈ ਕਿ ਉਸਨੇ ਕਾਬਲ ਦੀ ਲੜਾਈ ਵਾਸਤੇ ਲੱਗੀ ਲਾਮ ਲਈ ਊਠ ਕਿਉਂ ਦਿੱਤਾ। ਸਤਿਗੁਰੂ ਪਰਤਾਪ ਸਿੰਘ ਜੀ ਨੇ ਵੀ ਦੋਹਾਂ ਸੰਸਾਰ ਜੰਗਾਂ ਸਮੇਂ ਫੌਜੀ ਭਰਤੀ ਮੁਹਿੰਮ ਵਿਚ ਭਾਗ ਲੈ ਕੇ ਜਗੀਰਾਂ ਹਾਸਲ ਕਰਨ ਦੀ ਸਰਕਾਰੀ ਪੇਸ਼ਕਸ਼ ਠੁਕਰਾਈ ਸੀ। ਦੂਜੇ ਜੰਗ ਬਾਅਦ ਜਦੋਂ ਪੂਰਬੀ ਯੋਰਪ ਦੇ ਮੁਲਕਾਂ, ਹਿੰਦ ਚੀਨੀ ਆਦਿ ਵਿਚ ਵੀ ਸੋਵੀਅਤ ਸੰਘ ਦੀ ਅਗੁਆਈ ਹੇਠ ਇਕ ਸਮਾਜਵਾਦੀ ਖੇਮਾ ਉਸਰ ਚੁੱਕਾ ਸੀ। ਤੀਜੀ ਦੁਨੀਆਂ ਦੇ ਦੇਸ਼ ਨਹਿਰੂ, ਨਾਸਿਰ, ਟੀਟੋ ਦੀ ਅਗੁਆਈ ਹੇਠ, ਬਣੇ ਗੁੱਟ ਨਿਰਲੇਪ ਦੇਸ਼ਾਂ ਦੇ ਸੰਗਠਨ ਵਲੋਂ, ਸਾਮਰਾਜੀ ਕੁਚੱਕਰਾਂ ਦਾ ਪਰਦਾਫਾਸ਼ ਕਰ ਰਹੇ ਸਨ, ਅਮਰੀਕਨ ਜੰਗਬਾਜ਼ਾਂ ਨੇ ਫਿਰ ਹਥਿਆਰ ਦੌੜ ਤਿਖੀ ਕਰਕੇ, ਸਾਰੇ ਸੰਸਾਰ ਨੂੰ ਠੰਢੀ ਜੰਗ ਵਿਚ ਝੋਕ ਦਿੱਤਾ ਸੀ। ਇਸ ਸਮੇਂ ਸੰਸਾਰ ਅਮਨ ਲਹਿਰ ਦੇ ਅੰਗ ਵਜੋਂ, ਭਾਰਤ ਵਿਚ ਵੀ ਅਮਨ ਲਹਿਰ ਚੱਲੀ। ਪੁਰਾਣੇ ਕੌਮੀ ਮੁਕਤੀ ਸੰਗਰਾਮੀਏ ਡਾ. ਸੈਫੁਦੀਨ ਕਿਚਲੂ ਨਾਲ ਮਿਲ ਕੇ ਸਤਿਗੁਰੂ ਪਰਤਾਪ ਸਿੰਘ ਜੀ ਨੇ ਪੰਜਾਬ ਵਿਚ ਅਮਨ ਲਹਿਰ ਦੀ ਅਗੁਆਈ ਕੀਤੀ। ਜਲੰਧਰ ਦੀ ਇਕ ਅਮਨ ਕਾਨਫਰੰਸ ਵਿਚ ਜਾਂਦਿਆਂ ਜਦੋਂ ਮਾਡਲ ਟਾਊਨ ਪਾਸੋਂ ਲੰਘਦਿਆਂ ਉਹਨਾਂ ਸ. ਜਗਜੀਤ ਸਿੰਘ ਅਨੰਦ ਹੋਰਾਂ ਦੇ ਮਕਾਨ ਹੇਠਾਂ ਆਪਣੀ ਗੱਡੀ ਰੋਕ ਕੇ ਆਵਾਜ਼ ਲਾਈ ਤਾਂ ਅਨੰਦ ਪਤਨੀ ਬੀਬੀ ਉਰਮਿਲਾ ਨੇ ਉਪਰੋਂ ਕਿਹਾ-"ਜਿਹਨਾਂ ਨੂੰ ਤੁਸੀਂ ਮਿਲਣਾ ਹੈ ਉਹ ਤਾਂ ਕਾਨਫਰੰਸ ਵਿਚ ਜਾ ਚੁੱਕੇ ਹਨ।" ਸਤਿਗੁਰੂ ਜੀ ਛਪਾ ਛਪ ਪਉੜੀਆਂ ਚੜ੍ਹ ਕੇ ਉਪਰ ਗਏ ਅਤੇ ਕਿਹਾ ਕਿ ਮੈਂ ਤਾਂ ਆਪਣੀ ਬੱਚੀ ਨੂੰ ਮਿਲਣ ਆਇਆ ਹਾਂ, ਜਹੀ ਦਾਰ ਜੀ ਦੀ ਧੀ ਤਹੀ ਸਾਡੀ ਧੀ। ਤੇ ਉਰਮਿਲਾ ਦਾ ਸਿਰ ਪਲੋਸ ਕੇ ਹੇਠਾਂ ਉਤਰ ਗਏ। ਇਹੋ ਮਾਨਵੀ ਗੁਣ ਜੋ ਸਤਿਗੁਰੂ ਜਗਜੀਤ ਸਿੰਘ ਨੂੰ ਵਿਰਾਸਤ ਵਿਚ ਮਿਲੇ ਉਹਨਾਂ ਨੂੰ ਆਪਨੇ ਹੋਰ ਪਰਪੱਕ ਕੀਤਾ। ਤਦੇ ਹੀ ਤਾਂ ਅੱਜ ਉਹਨਾਂ ਦੇ ਜਾਣ ਬਾਅਦ, ਭੈਣੀ ਸਾਹਿਬ ਉਹਨਾਂ ਦੀ ਯਾਦ ਵਿਚ ਆਉਣ ਵਾਲਿਆਂ ਦੀਆਂ ਅੱਖਾਂ ਦੇ ਤਰ ਕੋਨੇ, ਇਹ ਫੈਸਲਾ ਨਹੀਂ ਕਰਨ ਦਿੰਦੇ ਕਿ ਉਹਨਾਂ ਦਾ ਬਹੁਤਾ ਪ੍ਰੇਮ ਕਿਸ ਨਾਲ ਸੀ, ਨਾਮਧਾਰੀਆਂ ਨਾਲ ਜਾਂ ਗੈਰ ਨਾਮਧਾਰੀਆਂ ਨਾਲ। ਤੇਰੇ ਨਾਲ ਜਾਂ ਮੇਰੇ ਨਾਲ।

ਖੈਰ ਗੱਲ ਸੰਸਾਰ ਅਮਨ ਦੀ ਹੋ ਰਹੀ ਸੀ। ਆਪ ਪੰਜਾਬ ਅਮਨ ਕੌਂਸਲ ਦੇ ਲੰਮਾਂ ਸਮਾਂ ਪਰਧਾਨ ਰਹੇ। ਪੰਜਾਬ, ਹਰਿਆਣਾ, ਦਿੱਲੀ, ਬੰਗਲੌਰ ਤੋਂ ਇਲਾਵਾ ਅਨੇਕ ਥਾਈਂ ਅਮਨ ਸੰਮੇਲਨ ਆਯੋਜਿਤ ਕੀਤੇ। ਮੈਨੂੰ ਯਾਦ ਹੈ ਕਿ ਮੈਂ ਸਿਰਸਾ ਕਾਲਜ ਵਿਚ ਪੜ੍ਹਦਾ ਸਾਂ ਜਦੋਂ ੧੯੬੬ ਵਿਚ ਹਰਿਆਣਾ ਪੰਜਾਬ ਦੀ ਆਖਰੀ ਸਾਂਝੀ ਅਮਨ ਕਾਨਫਰੰਸ ਸਿਰਸਾ ਵਿਖੇ ਹੋਈ। ਜਿਸ ਵਿਚ ਆਪ ਦੇ ਹੁਕਮ ਅਨੁਸਾਰ ਮੈਂ ਦਫਤਰ ਸਕੱਤਰ ਦੀ ਸੇਵਾ ਨਿਭਾਹੀ ਸੀ। ਮਹਾਰਾਜ ਬੀਰ ਸਿੰਘ ਜੀ ਦੇ ਹੇਲਸਿੰਕੀ ਅਮਨ ਸੰਮੇਲਨ ਵਿਚ ਭਾਰਤੀ ਪ੍ਰਤੀਨਿਧ ਵਜੋਂ ਭਾਗ ਲੈਣ ਸਮੇਂ, ਨਾਮਧਾਰੀ ਬਾਣੇ ਵਿਚ, ਉਹਨਾਂ ਦੀਆਂ ਵੱਖ ਵੱਖ ਤਸਵੀਰਾਂ ਅਨੇਕਾਂ ਦੇਸ਼ ਦੁਨੀਆਂ ਦੇ ਪੱਤਰਾਂ ਦਾ ਆਕਰਸ਼ਣ ਸਨ। ਅਮਨ ਕਾਨਫਰੰਸ ਹੋਵੇ ਜਾਂ ਕਿਸਾਨ ਕਾਨਫਰੰਸ, ਕੋਈ ਦੇਸ਼ ਵਿਆਪੀ ਯੁਵਾ ਸੰਮੇਲਨ ਹੋਵੇ ਜਾਂ ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਜਾਂ ਹੋਰ ਵੀ ਕਿਤੇ ਕੋਈ ਸੈਮੀਨਾਰ ਜਾਂ ਸਾਹਿਤਕ ਸਰਗਰਮੀ ਹਜ਼ਾਰਾਂ ਦੇ ਇਕੱਠ ਲਈ ਨਾਮਧਾਰੀਆਂ ਦੇ ਰਿਵਾਜ ਮੁਤਾਬਕ ਦੇਸੀ ਘਿਉ ਦੇ ਸ਼ੁੱਧ ਤੇ ਸਵੱਛ ਲੰਗਰ ਦੀ ਸੇਵਾ ਸਤਿਗੁਰੂ ਜੀ ਆਪ

ਮੰਗ ਕੇ ਲਿਆ ਕਰਦੇ ਸਨ। ਪੰਜਾਬੀ ਲੇਖਕਾਂ ਭਾਵੇਂ ਉਹ ਧੀਰ ਸਾਹਿਬ ਹੋਣ, ਕਸੇਲ ਜੀ, ਪਾਤਰ ਜੀ ਜਾਂ ਸੇਖੋਂ ਸਾਹਿਬ ਜਾਂ ਡਾ. ਸੁਖਦੇਵ ਸਿੰਘ ਸਿਰਸਾ, ਗੁਰਭਜਨ ਸਿੰਘ ਗਿਲ ਆਦਿਕ ਸਤਿਗੁਰੂ ਜੀ ਸਮੂਹ ਲੇਖਕਾਂ ਪੱਤਰਕਾਰਾਂ ਅਤੇ ਪੰਜਾਬੀ ਸਾਹਿਤ ਦੇ ਕਾਮਿਆਂ ਨੂੰ ਆਪਣੇ ਪਰਿਵਾਰ ਦਾ ਅੰਗ ਹੀ ਤਾਂ ਸਮਝਦੇ ਸਨ। ਛੋਟੇ ਪੱਧਰ ਤੋਂ ਲੈ ਕੇ ਵਿਸ਼ਵ ਸਤਰ ਦੀਆਂ ਪੰਜਾਬੀ ਕਾਨਫਰੰਸਾਂ ਲਈ ਉਹਨਾਂ ਦਾ ਥਾਪੜਾ, ਆਸ਼ੀਰਵਾਦ ਪੁੱਜਦਾ ਰਿਹਾ। ਉਹ ਗੁਰੂ ਅੰਗਦ ਸਾਹਿਬ ਦੇ ਅਰੰਭੇ ਆਪਣੀ ਭਾਸ਼ਾ ਪ੍ਰਤੀ ਸੁਚੇਤਨਾ ਵਾਲੇ ਯਤਨਾਂ ਦੇ ਸੁਯੋਗ ਉੱਤਰਾਧਿਕਾਰੀ ਵਜੋਂ ਹੀ ਤਾਂ ਵਿਚਰਦੇ ਰਹੇ। ਵੀਹਵੀਂ ਸਦੀ ਦੇ ਦੋ ਧੁਰੰਧਰ ਪੰਜਾਬੀ ਲੇਖਕਾਂ, ਗੁਰਬਖਸ਼ ਸਿੰਘ ਪ੍ਰੀਤਲੜੀ ਅਤੇ ਨਾਨਕ ਸਿੰਘ ਨਾਲਲਿਸਟ ਦੀਆਂ ਯਾਦਗਾਰਾਂ ਦੀ ਉਸਾਰੀ ਵਿਚ ਸਰਗਰਮ ਭੂਮਿਕਾ ਅਦਾ ਕੀਤੀ। ਇਹੋ ਕਾਰਨ ਸੀ ਕਿ ਪੰਜਾਬੀ ਪ੍ਰਕਾਸ਼ਨ ਦੇ ਧਰੂ ਤਾਰੇ ਭਾਪਾ ਪ੍ਰੀਤਮ ਸਿੰਘ ਹੋਰੀਂ ਵੀ ਆਪਣੇ ਨਾਮਧਾਰੀ ਪਿਛੋਕੜ ਦੇ ਬਿਆਨ ਤੋਂ ਕਦੇ ਸੰਕੋਚ ਨਹੀਂ ਕਰਦੇ ਸਨ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਪੰਜਾਬ ਦੇ ਉਘੇ ਕਮਿਊਨਿਸਟ ਆਗੂਆਂ ਨਾਲ ਨੇੜਲੇ ਸਬੰਧ ਤਾਂ ਜੱਗ ਜ਼ਾਹਿਰ ਹਨ। ਬੈਟਰਮੈਂਟ ਅੰਦੋਲਨ ਸਮੇਂ ੧੯੫੯ ਦੇ ਆਪਣੇ ਆਖਰੀ ਹੋਲੇ ਮਹੱਲੇ ਸਮੇਂ ਸਤਿਗੁਰੂ ਪਰਤਾਪ ਸਿੰਘ ਹੋਰਾਂ ਦੀ ਹਦਾਇਤ ਤੇ ਪੰਜਾਬ ਸਰਕਾਰ ਨੂੰ ਉੱਜੜ ਕੇ ਆਏ ਲੋਕਾਂ ਨੂੰ ਇਸ ਟੈਕਸ ਦੀ ਮਾਰ ਤੋਂ ਛੋਟ ਦੇਣ ਦਾ ਮਤਾ ਪਾਸ ਕਰਵਾਇਆ ਸੀ। ਇਸੇ ਸਮੇਂ ਕਾ. ਅਵਤਾਰ ਸਿੰਘ ਮਲਹੋਤਰਾ, ਕਾ. ਬਲਦੇਵ ਬਖਸ਼ੀ ਅਤੇ ਲੀਲਾਧਰ ਦੁਖੀ ਆਦਿ ਜੋ ਭੂਮੀਗਤ ਸਨ ਆਪ ਪਾਸ ਸਹਿਯੋਗ ਲਈ ਆਉਂਦੇ ਰਹੇ। ਆਪ ਨੇ ਨਾਮਧਾਰੀ ਇਲਾਕੇ ਦੇ ਪਿੰਡਾਂ ਵਿਚ ਕਿਸਾਨ ਸਭਾਵਾਂ ਦਾ ਕੰਮ ਕਰਨ ਲਈ ਵੀ ਪਰੇਰਿਆ। ਇਹੋ ਕਾਰਨ ਸੀ ਕਿ ੧੯੬੨ ਦੀਆਂ ਪੰਜਾਬ ਵਿਧਾਨ ਸਭਾਵਾਂ ਦੀਆਂ ਚੋਣਾਂ ਸਮੇਂ ਸਤਿਗੁਰੂ ਜਗਜੀਤ ਸਿੰਘ ਦੇ ਹੁਕਮ ਤੇ ੬ ਕਮਿਊਨਿਸਟ ਉਮੀਦਵਾਰਾਂ ਦੀ ਮੱਦਦ ਕੀਤੀ ਗਈ। ਇਹ ਸਤਿਗੁਰੂ ਰਾਮ ਸਿੰਘ ਸਨ ਜਿਹਨਾਂ ਬਾਰੇ ਸੌ ਸਾਖੀ ਦੇ ਉਹ ਵਾਕ ਅਕਸਰ ਨਾਮਧਾਰੀ ਦੀਵਾਨਾਂ ਵਿਚ ਗੂੰਜਦੇ ਹਨ : "ਰਾਮ ਸਿੰਘ ਉਚ ਨੀਚਨ ਡਰੈ। ਅਵਾਨੀ ਏਕ ਰਸੌਦੀ ਕਰੈ।" "ਪ੍ਰਗਟ ਭਏ ਰਾਮ ਸਿੰਘ ਦੂਲੋ। ਸਭ ਰਾਜਨ ਕੀ ਪੁੱਟ ਦਏ ਮੂਲੋ।" ਸੋ ਇਹ ਸਮਤਾਵਾਦੀ ਵਿੱਥਾਂ, ਵਿਰਲਾਂ ਤੋਂ ਰਹਿਤ ਸਮਾਜਿਕ ਆਰਥਿਕ ਪਰਬੰਧ ਦੀ ਕਾਇਮੀ ਲਈ ਜੂਝਣਾ ਸਤਿਗੁਰੂ ਰਾਮ ਸਿੰਘ ਦੀ ਸਿਖਿਆ ਦੇ ਹੀ ਤਾਂ ਅਨੁਰੂਪ ਹੈ।

ਪੰਜਾਬੀ ਸੂਬਾ ਅੰਦੋਲਨ ਸਮੇਂ, ਆਪ ਨੇ "ਅਮਰ ਭਾਰਤੀ" ਹੋਰਾਂ ਦੀ ਸੰਪਾਦਕੀ ਹੇਠ, ਦਿੱਲੀ ਤੋਂ ਛਪਣ ਵਾਲੇ ਰੋਜ਼ਾਨਾ



ਅਖਬਾਰ "ਨਵਾਂ ਹਿੰਦੁਸਤਾਨ" ਵਿਚ ਭਾਸ਼ਾਈ ਆਧਾਰ ਤੇ ਸੂਬੇ ਦੇ ਗਠਨ ਦੀ ਵਕਾਲਤ ਕੀਤੀ ਨਾ ਕਿ ਸੰਪ੍ਰਦਾਇਕ ਆਧਾਰ ਤੇ। ਪਰ ਜੇ ਇਹ ਸੂਬਾ ਆਪ ਦੇ ਚਿਤਵੇ ਮੁਤਾਬਕ ਬਣਦਾ ਜਾਂ ਰਹਿੰਦਾ ਤਾਂ ਅੱਜ ਹਰਿਆਣੇ ਹਿਮਾਚਲ ਵਿਚ ਵੱਸਦੇ ਪੰਜਾਬੀਆਂ ਦੀਆਂ ਮਾਂ ਬੋਲੀ ਤੋਂ ਬੇਗਾਨੇ ਹੋਣ ਦੀਆਂ ਸ਼ਕਾਇਤਾਂ ਨਾ ਸੁਣਨੀਆਂ ਪੈਂਦੀਆਂ। ਪੰਜਾਬ ਸੰਕਟ ਦੇ ਦਿਨਾਂ ਵਿਚ ਸਤਿਗੁਰੂ ਜੀ ਆਪਣੀ ਸੰਗਤ ਨੂੰ ਇਹ ਹਦਾਇਤ ਕਰਿਆ ਕਰਦੇ ਸਨ ਕਿ ਉਹ ਘਟਨਾਵਾਂ ਦੀ ਸਹੀ ਜਾਣਕਾਰੀ ਲਈ ਸਿਰਫ ਤੇ ਸਿਰਫ "ਨਵਾਂ ਜ਼ਮਾਨਾ" ਹੀ ਪੜ੍ਹਨਾ। ਪੰਜਾਬ ਮਸਲੇ ਬਾਰੇ ਕਾ. ਜਗਜੀਤ ਸਿੰਘ ਅਨੰਦ ਹੋਰਾਂ ਦੀ ਪੁਸਤਕ ਨਾਮਧਾਰੀ ਦੀਵਾਨਾ ਵਿਚ ਵੰਡੀ ਜਾਂਦੀ ਸੀ। ਅਨੰਦ ਸਾਹਿਬ ਨਾਲ ਸਤਿਗੁਰੂ ਜੀ ਦੀ ਨਿਕਟਤਾਪੂਰਵ ਸਤਿਗੁਰ ਜੀ ਦੇ ਪ੍ਰੀਤਲੜੀ ਪਰਿਵਾਰ ਨਾਲ ਸਨੇਹ ਦਾ ਅਗਲਾ ਪੜਾਅ ਹੀ ਤਾਂ ਹੈ।

ਐਸੇ ਸਰਬ ਪੱਖੀ ਮਨੁੱਖੀ ਗੁਣਾਂ ਵਿਚ ਭਰਪੂਰ ਇਸ ਮਹਾਂ ਮਾਨਵ ਦੀ ਯਾਦ ਵਿਚ ਨਤ-ਮਸਤਕ ਹੁੰਦਿਆਂ ਆਸ ਕਰਦੇ ਹਾਂ ਕਿ ਉਹਨਾਂ ਦੇ ਸੁਯੋਗ ਉਤਰਾਧਿਕਾਰੀ ਸ੍ਰੀ ਉਦੈ ਸਿੰਘ ਜੀ, ਜੋ ਆਪਦੇ ਛੋਟੇ ਭਤੀਜੇ ਹਨ, ਅਜੋਕੇ ਯੁੱਗ ਵਿਚ ਇਸ ਇਤਿਹਾਸਕ ਸਥਾਨ ਦੀ ਮਹਿਮਾਂ ਨੂੰ ਹੋਰ ਵਿਸਥਾਰਿਤ ਕਰਨਗੇ।

ਪਿੰਡ ਤੇ ਡਾਕ ਕਰੀਵਾਲਾ
ਜ਼ਿਲ੍ਹਾ ਸਿਰਸਾ (ਹਰਿਆਣਾ)
੦੧੬੯੮-੨੭੪੫੬੨, ੦੯੯੯੬੩-੭੧੭੧੬

# ਸੰਵੇਦਨਾ

(੧)

ਸਤਿਕਾਰਯੋਗ ਮਾਤਾ ਚੰਦ ਕੌਰ ਜੀ,
ਸੁਪਤਨੀ ਸਵਰਗਵਾਸੀ ਸਤਿਗੁਰੂ ਜਗਜੀਤ ਸਿੰਘ ਜੀ,
ਨਾਮਧਾਰੀ ਸੰਪ੍ਰਦਾ,
ਭੈਣੀ ਸਾਹਿਬ (ਲੁਧਿਆਣਾ)

ਆਦਰਯੋਗ ਮਾਤਾ ਜੀ,

ਸਤਿਗੁਰੂ ਜੀ ਦੇ ਸਾਡੇ ਸਾਰਿਆਂ ਕੋਲੋਂ ਸਦਾ ਲਈ ਵਿੱਛੜ ਜਾਣ ਦਾ ਜੋ ਵੱਡਾ ਘਾਟਾ ਆਪ ਜੀ ਨੂੰ, ਆਪ ਜੀ ਦੇ ਪਰਵਾਰ ਨੂੰ, ਤੇ ਸਾਰੀ ਨਾਮਧਾਰੀ ਸੰਪ੍ਰਦਾ ਨੂੰ ਪਿਆ ਹੈ, ਉਹ ਘਾਟਾ ਤਾਂ ਕਦੇ ਵੀ ਪੂਰਾ ਨਹੀਂ ਹੋ ਸਕਦਾ। ਪਰ ਸਾਡੇ ਵਰਗੇ ਉਹਨਾਂ ਲੋਕਾਂ ਨੂੰ, ਜਿਨ੍ਹਾਂ ਨੇ ਸਤਿਗੁਰੂ ਜੀ ਨੂੰ ਮਿਲਣ ਦੇਖਣ ਦਾ ਸੁਭਾਗ ਪ੍ਰਾਪਤ ਹੋਇਆ ਸੀ, ਆਪਣੇ ਲਈ ਵੀ ਵੱਡਾ ਖੱਪਾ ਪਿਆ ਮਹਿਸੂਸ ਹੋ ਰਿਹਾ ਹੈ।

ਸਤਿਗੁਰੂ ਜੀ ਦਾ ਸਾਡੇ ਪਿਤਾ ਜੀ, ਸਵਰਗਵਾਸੀ ਸ. ਗੁਰਬਖਸ਼ ਸਿੰਘ 'ਪ੍ਰੀਤਲੜੀ' ਨਾਲ ਬੜੀ ਵੱਡੀ ਨੇੜਤਾ ਦਾ ਰਿਸ਼ਤਾ ਸੀ। ਉਹ ਸਦਾ ਹੀ ਸਾਡੇ ਪਿਤਾ ਜੀ ਦੇ ਵਸਾਏ ਨਗਰ 'ਪ੍ਰੀਤ ਨਗਰ' ਦੀ ਪ੍ਰਫਲਤਾ ਲਈ ਸੰਜੋਏ ਗਏ ਉਦਮਾਂ ਵਿਚ ਭਰਪੂਰ ਦਿਲਚਸਪੀ ਵਿਖਾਉਂਦੇ ਸਨ। ਸਾਡੇ ਪਰਵਾਰ ਨੂੰ ਚੰਗੀ ਤਰ੍ਹਾਂ ਯਾਦ ਹੈ, ਕਿ ਜਦੋਂ ਕਦੇ ਵੀ ਸਤਿਗੁਰੂ ਜੀ ਦਾ ਸਾਡੇ ਇਲਾਕੇ ਵਿਚ ਆਉਣਾ ਬਣਦਾ, ਉਹ ਉਚੇਚਾ ਸਾਡੇ ਵਿਹੜੇ ਦਰਸ਼ਨ ਦੇਂਦੇ। ਨਾਲੇ ਜਦੋਂ ਕਦੀ ਉਨ੍ਹਾਂ ਦੀ ਛਤਰ-ਛਾਇਆ ਹੇਠ ਨਾਮਧਾਰੀ ਸੰਪ੍ਰਦਾ ਵਲੋਂ ਕੋਈ ਵੱਡਾ ਕਾਰਜ ਛੋਹਿਆ ਜਾਂਦਾ ਜਾਂ ਸਮਾਗਮ ਕੀਤਾ ਜਾਂਦਾ, ਤਾਂ ਉਹ ਸਾਡੇ ਪਿਤਾ ਜੀ ਨੂੰ ਇਹਦੇ ਵਿਚ ਸ਼ਾਮਲ ਹੋਣ ਲਈ ਉਚੇਚਾ ਸੱਦਾ ਦੇਂਦੇ। ਇੰਜ ਉਹ ਉਸ ਸਾਂਝ ਨੂੰ ਹੋਰ ਪਕਿਆਈ ਦੇਂਦੇ ਰਹਿੰਦੇ ਸਨ ਜਿਹੜੀ ਕਿ ਉਨ੍ਹਾਂ ਦੇ ਬਜ਼ੁਰਗ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪ੍ਰੀਤ ਨਗਰ ਦੇ ਮੁੱਢਲੇ ਸਾਲਾਂ ਵਿਚ ਪਾਈ ਸੀ।

ਫਿਰ ਜਦੋਂ ਪੰਜਾਬੀ ਸਾਹਿਤ ਤੇ ਸਭਿਆਚਾਰ ਦਾ ਥੰਮ ਬਣੇ ਮੇਰੇ ਪਿਤਾ ਜੀ ਅਤੇ ਪੰਜਾਬੀ ਸਾਹਿਤ ਦੀ ਮਹਾਨ ਸ਼ਖ਼ਸੀਅਤ ਸ. ਨਾਨਕ ਸਿੰਘ ਜੀ ਨਾਵਲਿਸਟ ਇਸ ਸੰਸਾਰ ਤੋਂ ਸਦਾ ਲਈ ਤੁਰ ਗਏ, ਤਾਂ ਉਹਨਾਂ ਦੇ ਪ੍ਰਸੰਸਕਾ ਨੇ ਪ੍ਰੀਤ ਨਗਰ ਵਿਖੇ ਉਹਨਾਂ ਨੂੰ ਸਮਰਪਿਤ ਯਾਦਗਾਰ ਬਨਾਣ ਦੀ ਪ੍ਰਬਲ ਇਛਾ ਦਰਸਾਈ। ਉਦੋਂ 'ਗੁਰਬਖਸ਼ ਸਿੰਘ ਨਾਨਕ ਸਿੰਘ ਫਾਊਂਡੇਸ਼ਨ' ਸਥਾਪਤ ਕਰਨ ਦਾ ਉਪਰਾਲਾ ਕੀਤਾ ਗਿਆ। ਤੇ ਸਾਨੂੰ ਇਸ ਗੱਲ ਦਾ ਮਾਣ ਹੈ ਕਿ ਸਤਿਗੁਰੂ ਜੀ ਉਹਨਾਂ ਪਹਿਲੀਆਂ ਗਿਣਵੀਆਂ-ਚੋਣਵੀਆਂ ਹਸਤੀਆਂ ਵਿਚੋਂ ਸਨ ਜਿਨ੍ਹਾਂ ਨੇ ਇਸ ਕਾਰਜ ਨੂੰ ਨੇਪਰੇ ਚਾੜ੍ਹਣ ਲਈ ਸਾਨੂੰ ਭਰਪੂਰ ਉਤਸ਼ਾਹ ਦਿੱਤਾ ਤੇ ਵਡਮੁਲੀ ਮਾਲੀ ਸਹਾਇਤਾ ਵੀ ਦਿੱਤੀ। ਤੇ ਸਾਡੇ ਲਈ ਇਹਦੇ ਨਾਲੋਂ ਵੀ ਵਡੇਰੀ ਮਾਣ ਵਾਲੀ ਗੱਲ ਇਹ ਹੈ, ਕਿ ਇਸ ਯਾਦਗਾਰ ਦਾ ਨੀਂਹ-ਪੱਥਰ ਵੀ ਉਨ੍ਹਾਂ ਦੀ ਆਸ਼ੀਰਵਾਦ ਨਾਲ, ਉਨ੍ਹਾਂ ਵਲੋਂ ਭੇਜੇ ਗਏ ਆਪਣੇ ਪ੍ਰਤੀਨਿਧ, ਠਾਕਰ ਉਦੇ ਸਿੰਘ ਜੀ ਦੇ ਕਰ-ਕਮਲਾਂ ਨਾਲ ਰਖਿਆ ਗਿਆ ਸੀ। ਸੋ ਉਨ੍ਹਾਂ ਦੇ ਇਸ ਕਾਰਜ ਸਦਕਾ, ਸਤਿਗੁਰੂ ਜੀ ਦੀ ਰੂਹਾਨੀ ਪ੍ਰਤਿਭਾ, ਡੂੰਘੀ ਸੋਚ ਤੇ ਭਰਪੂਰ ਦਰਿਆ-ਦਿਲੀ ਵਾਲੀ ਸ਼ਖ਼ਸੀਅਤ ਸਾਡੇ ਚੇਤੇ ਵਿਚ ਸਦਾ ਸਮਾਈ ਰਹੇਗੀ। ਸਾਡੀ ਦਿਲੀ ਅਰਦਾਸ ਹੈ ਕਿ ਸਤਿਗੁਰੂ ਜੀ ਦੇ ਸਦਾ ਲਈ ਤੁਰ ਜਾਣ ਪਿਛੋਂ ਨਾਮਧਾਰੀ ਸੰਪ੍ਰਦਾ, ਆਪ ਜੀ ਦੀ ਸੁਚੱਜੀ ਨਿਗਰਾਨੀ ਹੇਠ, ਸਾਬਤ ਕਦਮਾਂ ਨਾਲ ਉਹਨਾਂ ਪੂਰਨਿਆਂ ਤੇ ਚਲਦਾ ਰਹੇ, ਜਿਹੜੇ ਕਿ ਸਤਿਗੁਰੂ ਜੀ ਪਾ ਗਏ ਹੋਏ ਹਨ।

ਇਸ ਅਸਹਿ ਦੁਖ ਵਿਚ ਸ਼ਾਮਲ ਹੁੰਦੇ ਹੋਏ, ਅਸੀਂ ਹਾਂ।
(ਉਮਾ ਗੁਰਬਖਸ਼ ਸਿੰਘ)
ਪੁਤਰੀ ਸ. ਗੁਰਬਖਸ਼ ਸਿੰਘ ਤੇ
(ਹਿਰਦੇ ਪਾਲ ਸਿੰਘ)
ਪੁੱਤਰ ਸ. ਗੁਰਬਖਸ਼ ਸਿੰਘ

(੨)

ਸਨਮਾਨਯੋਗ ਸਤਿਗੁਰੂ ਉਦੈ ਸਿੰਘ ਜੀ,
ਮੁਖੀ, ਨਾਮਧਾਰੀ ਸੰਪ੍ਰਦਾ,
ਭੈਣੀ ਸਾਹਿਬ, (ਲੁਧਿਆਣਾ)

ਸਤਿਕਾਰਯੋਗ ਸਤਿਗੁਰੂ ਜੀ,

ਪਰਮ ਪੂਜ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਾਡੇ ਸਾਰਿਆਂ ਕੋਲੋਂ ਸਦਾ ਲਈ ਵਿੱਛੜ ਜਾਣ ਦਾ ਜੋ ਘਾਟਾ ਨਾਮਧਾਰੀ ਸੰਪ੍ਰਦਾ ਨੂੰ ਪਿਆ ਹੈ, ਉਹ ਤਾਂ ਕਦੇ ਵੀ ਪੂਰਾ ਨਹੀਂ ਹੋ ਸਕਦਾ। ਉਨ੍ਹਾਂ ਦੀ ਰੂਹਾਨੀ ਸ਼ਖ਼ਸੀਅਤ ਕਰਕੇ ਉਹ ਹੋਰਾਂ ਨੂੰ ਵੀ ਯਾਦ ਆਉਂਦੇ ਰਹਿਣਗੇ।

ਤੇ ਹੁਣ ਨਾਮਧਾਰੀ ਸੰਪ੍ਰਦਾ ਦੇ ਮੁਖੀ ਹੋਣ ਦੀ ਮਹਾਨ ਜ਼ਿੰਮੇਵਾਰੀ ਆਪ ਜੀ ਨੂੰ ਸੌਂਪੀ ਗਈ ਹੈ। ਇਹ ਅਵੱਸ਼ ਹੀ ਆਪ ਜੀ ਦੀ ਰੂਹਾਨੀ ਪ੍ਰਤਿਭਾ, ਪ੍ਰਬੰਧਕੀ ਸੁਘੜਤਾ ਤੇ ਵਿਸ਼ਾਲ ਦੂਰ-ਦ੍ਰਿਸ਼ਟੀ ਸਦਕਾ ਹੀ ਦਿੱਤੀ ਗਈ ਹੈ। ਤੇ ਸਚਮੁਚ ਹੀ ਆਪ ਜੀ ਆਉਣ ਵਾਲੇ ਸਮੇਂ ਵਿਚ ਇਕ ਕੁਸ਼ਲ ਮਾਰਗ-ਦਰਸ਼ਕ ਸਿੱਧ ਹੋਵੋਗੇ।

ਸਾਨੂੰ ੭ ਅਕਤੂਬਰ, ੨੦੦੧ ਦਾ ਉਹ ਸੁਭਾਗਾ ਦਿਨ ਬੜੀ ਚੰਗੀ ਤਰਾਂ ਯਾਦ ਹੈ ਜਦੋਂ ਕਿ ਆਪ ਜੀ, ਠਾਕੁਰ ਜੀ ਦੇ ਰੂਪ ਵਿਚ, ਸਤਿਗੁਰੂ ਜਗਜੀਤ ਸਿੰਘ ਜੀ ਦੇ ਯੋਗ ਪ੍ਰਤੀਨਿਧ ਵਜੋਂ ਸਾਨੂੰ ਪ੍ਰੀਤ ਨਗਰ ਵਿਖੇ ਦਰਸ਼ਨ ਦੇਣ ਆਏ ਸੋ, ਤੇ ਆਪਣੇ ਕਰ-ਕਮਲਾਂ ਨਾਲ ਸਾਡੇ ਪਿਤਾ ਜੀ ਸ. ਗੁਰਬਖਸ਼ ਸਿੰਘ ਜੀ 'ਪ੍ਰੀਤ ਲੜੀ' ਤੇ ਨਾਨਕ ਸਿੰਘ ਜੀ ਨਾਵਲਿਸਟ ਦੀ ਯਾਦ ਨੂੰ ਸਮਰਪਿਤ ਇਸ ਫ਼ਾਊਂਡੇਸ਼ਨ ਦਾ ਨੀਂਹ-ਪੱਥਰ ਰੱਖਿਆ ਸੀ। ਆਪ ਜੀ ਜਹੀ ਨਿਮਰਤਾ, ਸੰਵੇਦਨਾ ਤੇ ਸੁਹਿਰਦਤਾ ਭਰੀ ਸ਼ਖ਼ਸੀਅਤ ਵਲੋਂ ਕੀਤੀ ਗਈ ਸਾਡੀ ਫ਼ਾਊਂਡੇਸ਼ਨ ਦੇ ਚਿੰਨ੍ਹਾਤਮਕ ਅਰੰਭ ਦੀ ਰਸਮ ਸਦਕਾ, ਅੱਜ ਸਾਡੀ ਫ਼ਾਊਂਡੇਸ਼ਨ ਆਪਣੇ ਬਾਰ੍ਹਵੇਂ ਵਰ੍ਹੇ ਵਿਚ ਪ੍ਰਵੇਸ਼ ਕਰ ਰਹੀ ਹੈ। ਤੇ ਜਦੋਂ ਕਦੇ ਵੀ ਸਾਡੀ ਫ਼ਾਊਂਡੇਸ਼ਨ ਬਾਰੇ ਗੱਲ ਤੁਰਦੀ ਹੈ, ਉਹਦੇ ਨਾਲ ਤੁਹਾਡੇ ਪਵਿੱਤਰ ਨਾਮ ਦਾ ਜ਼ਿਕਰ ਵੀ ਜੁੜਿਆ ਹੁੰਦਾ ਹੈ।

ਆਪ ਜੀ ਦੇ ਗੁਰੂ-ਗੱਦੀ 'ਤੇ ਬਿਰਾਜਣ ਸਮੇਂ ਸਾਡਾ ਪੂਰਨ ਵਿਸ਼ਵਾਸ ਹੈ ਕਿ ਆਉਂਦੇ ਸਮੇਂ ਵਿਚ ਆਪ ਜੀ ਦੀ ਸੁਚੱਜੀ ਅਗਵਾਈ ਹੇਠ ਨਾਮਧਾਰੀ ਸੰਪ੍ਰਦਾ ਸਾਬਤ ਕਦਮਾਂ ਨਾਲ ਉਹਨਾਂ ਰਾਹਾਂ ਉਤੇ ਤੁਰਦੀ ਰਹੇਗੀ, ਜਿਨ੍ਹਾਂ ਉਤੇ ਤੋਰਨ ਲਈ ਸਵਰਗਵਾਸੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਜੀ ਨੂੰ ਆਪਣੇ ਯੋਗ ਉੱਤਰ-ਅਧਿਕਾਰੀ ਵਜੋਂ ਥਾਪੀ ਦੇ ਗਏ ਹਨ।

ਭਰਪੂਰ ਸ਼ੁਭ ਇਛਾਵਾਂ ਸਹਿਤ,
ਆਪ ਜੀਂ ਦੇ ਸ਼ੁਭ ਚਿੰਤਕ

(ਉਮਾ ਗੁਰਬਖਸ਼ ਸਿੰਘ)
(ਹਿਰਦੇ ਪਾਲ ਸਿੰਘ)

ਸਮਕਾਲੀ ਅਖਬਾਰਾਂ ਚੋਂ

# ਨਾਮਧਾਰੀ ਸੰਪਰਦਾ ਦੇ ਬਾਬਾ ਜਗਜੀਤ ਸਿੰਘ ਚੜ੍ਹਾਈ ਕਰ ਗਏ

ਨਾਮਧਾਰੀ ਸੰਪਰਦਾਇ ਦੇ ਮੁੱਖੀ ਗੁਰੂ ਬਾਬਾ ਜਗਜੀਤ ਸਿੰਘ ਜੀ ਚੜ੍ਹਾਈ ਕਰ ਗਏ। ੧੩ ਦਸੰਬਰ ਨੂੰ ਆਪ ਨੇ ਅਪੋਲੋ ਹਸਪਤਾਲ ਲੁਧਿਆਣਾ ਵਿਚ ਸ਼ਾਮੀ ੬-੨੮ ਤੇ ਆਖ਼ਰੀ ਸਵਾਸ ਲਿਆ। ਆਪ ਸੰਪਰਦਾਇ ਦੇ ਤੀਸਰੇ ਗੱਦੀ ਨਸ਼ੀਨ ਸਨ। ਆਪ ਜੀ ਸੰਪਰਦਾਇ ਦੇ ਦੂਜੇ ਗੱਦੀ ਨਸ਼ੀਨ ਆਪਣੇ ਪਿਤਾ ਗੁਰੂ ਪਰਤਾਪ ਸਿੰਘ ਜੀ ਤੋਂ ਬਾਅਦ ਗੱਦੀ ਨਸ਼ੀਨ ਹੋਏ। ਆਪ ਸਾਦਗੀ, ਨਿਮਰਤਾ ਤੇ ਸਿਮਰਨ ਬੰਦਗੀ ਨਾਲ ਓਤ-ਪੋ੍ਤ ਰੂਹਾਨੀ ਪੁਰਸ਼ ਸਨ। ਆਪ ਸੰਗੀਤ ਦੇ ਬੜੇ ਮਾਹਿਰ ਸਨ ਅਤੇ ਉਨ੍ਹਾਂ ਨੇ ਨਾਮਧਾਰੀਆਂ ਵਿਚ ਸ਼ਾਸਤਰੀ ਸੰਗੀਤ ਨੂੰ ਪ੍ਰਫੁਲਤ ਕੀਤਾ। ਸ਼ਾਸਤਰੀ ਸੰਗੀਤ ਦੇ ਦੇਸ਼ ਭਰ ਦੇ ਵਡੇ ਵਡੇ ਕਲਾਕਾਰ ਆਪ ਦੀ ਹਾਜ਼ਰੀ ਭਰਦੇ ਅਤੇ ਆਸ਼ੀਰਵਾਦ ਪ੍ਰਾਪਤ ਕਰਦੇ। ਅੱਜ ਦੇ ਪਦਾਰਥਵਾਦੀ ਤੇ ਪੱਛਮੀ ਸਭਿਅਤਾ ਦੀ ਦਿਲਦਾਦਾ ਹੋਈ ਲੁਕਾਈ ਦੌਰਾਨ ਭੀ ਨਾਮਧਾਰੀ ਸੰਪਰਦਾਇ ਨੇ ਆਪਣਾ ਸਾਦਗੀ ਵਾਲਾ ਪਹਿਰਾਵਾ ਨਹੀਂ ਤਿਆਗਿਆ। ਨਿਸ਼ਕਾਮ ਕੀਰਤਨ ਕਰਨ ਵਾਲੇ ਨਾਮਧਾਰੀ ਜਥੇ ਭੀ ਦਰਸ਼ਨ ਕਰਨ ਨੂੰ ਮਿਲਦੇ ਹਨ।

ਸਿਮਰ੍ਹਨ ਪਤ੍ਰਕਾ ਵਿਚ ਅਸੀਂ ਸਮੇਂ ਸਮੇਂ ਸਿੱਖ ਸਮਾਜ ਵਿਚ ਵਧ ਰਹੇ ਪੱਛਮੀ ਪਹਿਰਾਵੇ, ਖਾਣ ਪੀਣ, ਵਿਆਹਾਂ ਵਿਚ ਅੰਨ੍ਹੇਵਾਹ ਖ਼ਰਚ ਖਰਚਾਅ, ਸ਼ਰਾਬ ਆਦਿ ਨਸ਼ਿਆਂ ਦੇ ਵਧ ਰਹੇ ਔਗੁਣਾਂ ਬਾਰੇ ਲਿਖਦੇ ਰਹਿੰਦੇ ਹਾਂ। ਸਤਿਕਾਰਯੋਗ ਬਾਬਾ ਜੀ ਨੇ ਇਕ ਵਾਰ ਕਿਤਿਉਂ ਸਿਮਰਨ ਵਿਚ ਛਪੇ ਅਜਿਹੇ ਵਿਚਾਰਾਂ ਵਾਲਾ ਲੇਖ ਪੜ੍ਹਿਆ ਤਾਂ ਉਹ ਬਹੁਤ ਖੁਸ਼ ਹੋਏ ਅਤੇ ਸੰਤ ਜਗਦੀਸ਼ ਸਿੰਘ ਵਰਿਆਮ ਜੀ ਰਾਹੀਂ ਪੰਜ ਸੌ ਰੁਪਏ ਦਾ ਪਰਸ਼ਾਦ ਅਤੇ ਅਸ਼ੀਰਵਾਦ ਘਲੀ। ਇਹ ਵਾਕਿਆ ੩੦ ਸਾਲ ਪਹਿਲਾਂ ਦਾ ਹੈ।

ਇਕ ਵੇਰਾਂ ਲੇਖਕ ਨੂੰ ਉਨ੍ਹਾਂ ਦੇ ਦਰਸ਼ਨ ਕਰਨ ਦਾ ਸੁਭਾਗ ਭੀ ਪ੍ਰਾਪਤ ਹੋਇਆ। ਆਪ ਜਲੰਧਰ ਵਿਖੇ ਜਗਦੀਸ਼ ਸਿੰਘ ਵਰਿਆਮ ਦੇ ਪਿਤਾ ਜੀ ਦੀ ਅੰਤਿਮ ਅਰਦਾਸ ਸਮੇਂ ਆਏ ਸਨ। ਆਪ ਸਟੇਜ ਤੇ ਸੁਭਾਇਮਾਨ ਸਨ। ਪੰਡਾਲ ਸੰਗਤਾਂ ਨਾਲ ਖਚਾ ਖਚ ਭਰਿਆ ਹੋਇਆ ਸੀ। ਵਰਿਆਮ ਜੀ ਨੇ ਲੇਖਕ (ਸਰਹੱਦੀ), ਗੁਰਬਖਸ਼ ਸਿੰਘ ਬੰਨੋਆਣਾ ਤੇ ਹੋਰ ਪੱਤਰਕਾਰਾਂ ਨੂੰ ਬਾਬਾ ਜੀ ਨਾਲ ਮਿਲਵਾਇਆ। ਦਰਸ਼ਨ ਕਰਕੇ ਖੁਸ਼ੀ ਹੋਈ। ਹੋਰ ਖੁਸ਼ੀ ਇਹ ਦੇਖ ਕੇ ਹੋਈ ਕਿ ਜਦ ਪੰਡਾਲ ਵਿਚ ਗੁਰੂ ਗ੍ਰੰਥ ਸਾਹਿਬ ਦੀ ਸੁਆਰੀ ਆਈ ਤਾਂ ਬਾਬਾ ਜੀ ਨੇ ਖੜੇ ਹੋ ਕੇ ਗੁਰੂ ਮਹਾਰਾਜ ਦਾ ਸਤਿਕਾਰ ਕੀਤਾ ਤੇ ਨਮਸਕਾਰ ਕੀਤੀ।

ਮਹਾਰਾਜ ਦੇ ਚਲਾਣੇ ਦਾ ਦੁਖ ਸਭ ਨੂੰ ਹੈ ਪਰ ਦਾਸ ਨੂੰ ਇਹ ਪੜ੍ਹ ਕੇ ਹੋਰ ਦੁਖ ਹੋਇਆ ਕਿ ਅਜੇ ਬਾਬਾ ਜੀ ਦੀ ਅੰਤਿਮ ਅਰਦਾਸ ਭੀ ਨਹੀਂ ਹੋਈ ਕਿ ਗੱਦੀ ਨਸ਼ੀਨੀ ਦੇ ਮਸਲੇ ਤੇ ਵਾਦ ਵਿਵਾਦ ਸ਼ੁਰੂ ਹੋ ਗਿਆ ਹੈ। ਸਾਨੂੰ ਨਾਮਧਾਰੀ ਸੰਪਰਦਾਇ ਦੇ ਅੰਦਰੂਨੀ ਮਸਲਿਆਂ ਦੀ ਨਾ ਕੋਈ ਜਾਣਕਾਰੀ ਹੈ ਅਤੇ ਨਾ ਹੀ ਲਗਾਓ ਹੈ ਪਰ ਅਸੀਂ ਵਾਦ ਵਿਵਾਦ ਨੂੰ ਚੰਗਾ ਨਹੀਂ ਸਮਝਦੇ। ਮੀਡੀਆ ਵਿਚ ਛਪੀ ਰਿਪੋਰਟਾਂ ਅਨੁਸਾਰ ਮਾਤਾ ਚੰਦ ਕੌਰ ਜੀ ਦੀ ਅਸ਼ੀਰਵਾਦ ਤੇ ਸਹਿਮਤੀ ਨਾਲ ਠਾਕੁਰ ਉਦੇ ਸਿੰਘ ਨੂੰ ਚੌਥਾ ਗੱਦੀ ਨਸ਼ੀਨ ਐਲਾਨਿਆ ਗਿਆ ਪਰ ਇੰਟਰਨੈਸ਼ਨਲ ਨਾਮਧਾਰੀ ਦੇ ਨਾਂ ਤੇ ਛਪੀਆਂ ਖ਼ਬਰਾਂ ਵਿਚ ਇਸ ਨਾਂ ਤੇ ਕਿੰਤੂ ਪ੍ਰੰਤੂ ਕੀਤਾ ਗਿਆ ਹੈ, ਜੋ ਅਫਸੋਸਨਾਕ ਹੈ। ਹੋਰ ਤਾਂ ਹੋਰ ਮੁਖ ਮੰਤਰੀ ਸ. ਬਾਦਲ ਬਾਰੇ ਭੀ ਕਿਹਾ ਗਿਆ ਕਿ ਉਹ ਸੰਪਰਦਾਇ ਵਿਚ ਦਖਲ ਅੰਦਾਜ਼ੀ ਕਰ ਰਹੇ ਹਨ। ਸ. ਬਾਦਲ ਨੇ ਤਾਂ ਬਾਬਾ ਰਾਮ ਸਿੰਘ ਜੀ ਦੇ ਨਾਂ ਦੀ ਚੇਅਰ, ਕੂਕਾ ਸ਼ਹੀਦਾਂ ਦੀ ਯਾਦ ਮਨਾਣ ਤੇ ਹੁਣ ਬਾਬਾ ਜੀ ਦੇ ਅਕਾਲ ਚਲਾਣੇ ਤੇ ਪੰਜਾਬ ਵਿਚ ਸਰਕਾਰੀ ਛੁਟੀ ਦਿੱਤੀ ਹੈ। ਜੇ ਇਹ ਗੱਲਾਂ ਦਖਲ ਦੀਆਂ ਹਨ, ਤਾਂ ਤੇ ਸ਼ਲਾਘਾਯੋਗ ਹਨ।

—ਬੇਅੰਤ ਸਿੰਘ ਸਰਹੱਦੀ

ਮੁੱਖ ਲੇਖ ਸਪਤਾਹਕ ਸਿਮਰਨ

੨੦ ਦਸੰਬਰ ੨੦੧੨

# ਨਾਮਧਾਰੀ ਸੰਪਰਦਾਇ ਤੇ ਮਹਿਲਾ ਸ਼ਕਤੀ

ਸਤਿਗੁਰੂ ਜਗਜੀਤ ਸਿੰਘ ਦੇ ਅਕਾਲ ਚਲਾਣੇ ਨਾਲ ਪਏ ਸਮਾਜਿਕ ਤੇ ਧਾਰਮਿਕ ਪਾੜੇ ਦਾ ਅਨੁਮਾਨ ਲਾਉਣਾ ਸੌਖਾ ਨਹੀਂ। ਇਸ ਦੀਆਂ ਪਰਤਾਂ ਬਹੁਤ ਡੂੰਘੀਆਂ ਹਨ। ਸੁਤੰਤਰਤਾ ਸੰਗਰਾਮ ਵਿਚ ਨਾਮਧਾਰੀ ਸੰਪਰਦਾਇ ਦੇ ਯੋਗਦਾਨ ਉੱਤੇ ਸਾਰੇ ਸੰਗ੍ਰਾਮੀ ਮਾਣ ਕਰਦੇ ਆਏ ਹਨ। ਧਾਰਮਿਕ ਤੇ ਰਾਜਨੀਤਕ ਜਾਗ੍ਰਤੀ ਲਈ ਮਹਿਲਾ ਸ਼ਕਤੀ ਨੂੰ ਬਣਦਾ ਸਨਮਾਨ ਦੇਣਾ ਇਸ ਸੰਪਰਦਾ ਦੀ ਵਿਲੱਖਣਤਾ ਹੈ। ਸਤਿਗੁਰੂ ਰਾਮ ਸਿੰਘ ਨੇ ਨੌਜਵਾਨ ਮੁੰਡੇ-ਕੁੜੀਆਂ ਦੇ ਖੇਡ ਮੁਕਾਬਲੇ ਕਰਾਉਣ ਦੀ ਪਿਰਤ ਪਾਈ। ਵਿਆਹ ਸ਼ਾਦੀਆਂ ਉੱਤੇ ਕੀਤੀ ਜਾਂਦੀ ਫਜ਼ੂਲ-ਖਰਚੀ ਤੇ ਦਾਜ-ਦਹੇਜ ਨੂੰ ਬੰਦ ਕਰਨ ਲਈ ਸਮੂਹਿਕ ਵਿਆਹਾਂ ਦੀ ਸਥਾਪਨਾ ਕਰਨ ਵਾਲੇ ਵੀ ਉਹੀ ਸਨ। ਮੋਗਾ ਜ਼ਿਲ੍ਹੇ ਦੇ ਖੋਟੇ ਪਿੰਡ ਤੋਂ ਸਤਿਗੁਰੂ ਰਾਮ ਸਿੰਘ ਦੇ ਵੇਲੇ ਅਰੰਭ ਹੋਈ ਇਸ ਪ੍ਰਥਾ ਨੂੰ ਸਤਿਗੁਰੂ ਜਗਜੀਤ ਸਿੰਘ ਨੇ ਵਿਸ਼ੇਸ਼ ਹੁਲਾਰਾ ਦਿੱਤਾ।

ਮੇਰੀ ਨਾਨੀ ਦੇ ਪੇਕੇ ਪਿੰਡ ਬੱਸੀ ਪਠਾਣਾ ਦੇ ਨੇੜੇ ਮਹਿਦੂਦਾਂ ਸੀ। ਉਸ ਦਾ ਪੇਕਾ ਪਰਿਵਾਰ ਨਾਮਧਾਰੀ ਸੰਪਰਦਾਇ ਨੂੰ ਪਰਨਾਇਆ ਹੋਇਆ ਸੀ। ਉਸ ਦੇ ਦੋ ਭਤੀਜੇ ਪ੍ਰੀਤਮ ਸਿੰਘ ਤੇ ਚੰਨਣ ਸਿੰਘ ਤਾਂ ਪਿੰਡ ਰਹਿ ਕੇ ਵਾਹੀ ਖੇਤੀ ਕਰਦੇ ਰਹੇ, ਬਾਕੀ ਮੱਲ ਸਿੰਘ, ਕਰਤਾਰ ਸਿੰਘ, ਬਲਵੰਤ ਸਿੰਘ ਤੇ ਮੱਘਰ ਸਿੰਘ ਸਾਰੇ ਦਿੱਲੀ ਜਾ ਕੇ ਟੈਕਸੀ ਟਰਾਂਸਪੋਰਟ ਦੇ ਕੰਮ ਵਿਚ ਪੈ ਗਏ। ਉਹ ਜਿਥੇ ਵੀ ਰਹੇ ਮਹਿਲਾ ਵਿੱਦਿਆ ਤੇ ਮਹਿਲਾ ਸ਼ਕਤੀ ਦਾ ਸਮਰਥਨ ਕਰਦੇ ਰਹੇ। ਮੈਂ ਆਪਣੀ ਨਾਨੀ ਨੂੰ ਕੂਕਾ (ਨਾਮਧਾਰੀ) ਸ਼ਕਤੀ ਉਤੇ ਮਾਣ ਕਰਦੇ ਵੇਖਿਆ ਹੈ। ਮਾਤਾ ਗੁਜਰੀ ਤੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਉੱਤੇ ਮਾਣ ਕਰਨ ਵਾਲੀ ਨਾਨੀ ਨਾਲ ਮੇਰਾ ਨਾਨਾ ਔਖਾ ਹੋ ਕੇ ਬੋਲਦਾ ਤਾਂ ਉਹ ਕੇਵਲ ਇਕ ਨਿੱਕਾ ਜਿਹਾ ਵਾਕ ਬੋਲ ਕੇ ਉਹਨੂੰ ਚੁੱਪ ਕਰਾ ਦਿੰਦੀ ਸੀ। 'ਮੈਂ ਕੂਕਿਆਂ ਦੀ ਧੀ ਆਂ ਸਰਦਾਰਾ, ਜ਼ਰਾ ਹੋਸ਼ ਨਾਲ ਗੱਲ ਕਰ।' ਨਾਨਾ ਚੁੱਪ ਹੋ ਜਾਂਦਾ ਸੀ। ਉਹ ਨਾਨਾ ਜਿਹੜਾ ਜੰਗਲੀ ਸੂਰਾਂ ਦੇ ਸ਼ਿਕਾਰ ਅਤੇ ਪਿੰਡਾਂ ਦੇ ਜੱਟਾਂ ਦੀਆਂ ਜ਼ਮੀਨਾਂ ਗਹਿਣੇ ਲੈਣ ਲਈ ਜਾਣਿਆ ਜਾਂਦਾ ਸੀ, ਮੇਰੀ ਨਾਨੀ ਦੇ ਅੱਧੇ ਬੋਲ ਨਾਲ ਥਥਲਾਉਣ ਲੱਗ ਜਾਂਦਾ ਸੀ। ਨਾਨੀ ਨੂੰ ਇਹ ਸ਼ਕਤੀ ਕੂਕਿਆਂ ਤੋਂ ਮਿਲੀ ਸੀ। ਮੇਰੇ ਨਾਨੇ ਵਰਗੇ ਸ਼ਾਹੂਕਾਰਾਂ ਵੱਲੋਂ ਗਹਿਣੇ ਲੈ ਕੇ ਕਬਜ਼ੇ 'ਚ ਕੀਤੀਆਂ ਜ਼ਮੀਨਾਂ ਨੂੰ ਛੁਡਵਾਉਣ ਲਈ ਜਿਥੇ ਸਰ ਛੋਟੂ ਰਾਮ ਨੂੰ ਐਕਟ ਪਾਸ ਕਰਵਾਉਣਾ ਪਿਆ ਸੀ ਪਰ ਪੰਜ ਧੀਆਂ ਦੀ ਮਾਂ ਮੇਰੀ ਨਾਨੀ ਉਨ੍ਹਾਂ ਨੂੰ ਦੋ ਸ਼ਬਦਾਂ ਨਾਲ ਚੁੱਪ ਕਰਾ ਲੈਂਦੀ ਸੀ। ਨਾਮਧਾਰੀਆਂ ਵੱਲੋਂ ਦਿੱਤੀ ਮਹਿਲਾ ਸ਼ਕਤੀ ਦਾ ਇਹ ਇਕ ਨਿੱਕਾ ਜਿਹਾ ਪ੍ਰਮਾਣ ਹੈ, ਜਿਸ ਦਾ ਇਕ ਰੂਪ ਅਸੀਂ ਸਤਿਗੁਰੂ ਜਗਜੀਤ ਸਿੰਘ ਦੇ ਵੇਲੇ ਤੱਕ ਹੁੰਦੇ ਆਏ ਸਮੂਹਿਕ ਵਿਆਹਾਂ ਦੇ ਰੂਪ ਵਿਚ ਵੇਖਦੇ ਆਏ ਹਾਂ। ਅਸੀਂ ਆਸ ਕਰਦੇ ਹਾਂ ਕਿ ਇਹ ਸਾਰੇ ਕਾਰਜ ਸਤਿਗੁਰੂ ਜਗਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਪਿੱਛੋਂ ਵੀ ਏਸੇ ਤਰ੍ਹਾਂ ਜਾਰੀ ਰਹਿਣਗੇ।

—ਗੁਲਜ਼ਾਰ ਸਿੰਘ ਸੰਧੂ

ਅਜੀਤ

ਬੁੱਧਵਾਰ, ੧੯ ਦਸੰਬਰ ੨੦੧੨



ਸਤਿਗੁਰੂ ਜਗਜੀਤ ਸਿੰਘ ਜੀ ਭੈਣੀ ਸਾਹਿਬ ਵਿੱਚ ਆਜ਼ਾਦੀ ਅਤੇ ਅਮਨ ਦਾ ਪ੍ਰਤੀਕ ਸਫੈਦ ਧ੍ਵਜ ਚੜ੍ਹਾਉਂਦੇ ਹੋਏ।









ਮਹਾਨ ਪ੍ਰਤਾਪੀ ਗੁਰੂ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੰਗਤ ਅਤੇ ਸੁਆਗਤ ਵਿਚ





ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ੍ਰੀ ਮਹਿਲ ਪੂਜ ਮਾਤਾ ਚੰਦ ਕੌਰ ਜੀ ਸਤਿਗੁਰੂ ਜੀ ਦੀ ਆਗਿਆ/ਆਦੇਸ਼ ਅਨੁਸਾਰ ਹੜ੍ਹਾਂ ਘਿਰੇ ਇਲਾਕੇ ਦਾ ਜਾਇਜ਼ਾ ਅਤੇ ਰਾਹਤ ਕਾਰਜ ਵਾਸਤੇ ਦੌਰਾ ਕਰਦੇ ਹੋਏ। ਨਾਲ ਹਨ ਸ. ਸੁਵਰਨ ਸਿੰਘ ਵਿਰੱਕ, ਸੰਤ ਜੇ.ਸਿੰਘ, ਸੂਬਾ ਸੰਦੀਪ ਸਿੰਘ ਅਤੇ ਇਲਾਕਾ ਨਿਵਾਸੀ। (ਰਿਪੋਰਟ ਪੰਨਾ ੩੬'ਤੇ)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਭਾਰਤ ਸਰਕਾਰ ਵੱਲੋਂ ਜਾਰੀ ਕੀਤੇ ਗਏ ਯਾਦਗਾਰੀ ਸਿੱਕਿਆਂ ਦਾ ਸੈਟ ਕੂਕਾ ਲਹਿਰ ਦੀ ੧੫੦ਵੀਂ ਵਰ੍ਹੇਗੰਢ ਮੌਕੇ ਮਾਨਯੋਗ ਵਿੱਤ ਮੰਤਰੀ ਸ੍ਰੀ ਪੀ. ਚਿਦੰਬਰਮ ਨੇ ਸ੍ਰੀ ਮਾਤਾ ਚੰਦ ਕੌਰ ਜੀ ਨੂੰ ੫-੧੦-੨੦੧੨ ਨੂੰ ਨਵੀਂ ਦਿੱਲੀ ਵਿਖੇ ਵਿਸ਼ੇਸ਼ ਸਮਾਗਮ ਸਮੇਂ ਭੇਟ ਕੀਤੇ।



ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ ਸ੍ਰੀ ਮਾਤਾ ਚੰਦ ਕੌਰ ਦੀ ਲਗਾਤਾਰ ਚਲਦੀ ਮੂਰਤ ਸੇਵਾ ਕਾਰਜਾਂ ਵਿਚ ਸਦਾ ਵਿਅਸਤ ਅਤੇ ਸਾਧ ਸੰਗਤ ਵਿਚ



ਪੂਜਯ ਮਾਤਾ ਚੰਦ ਕੌਰ ਜੀ ਅਤੇ ਸੰਤ ਸਾਧਾ ਸਿੰਘ ਦਿੱਲੀ ਗੁਰੂ ਕੇ ਮੰਦਰ ... ਦਾ ਨਿਰੀਖਣ ਕਰਦੇ ਹੋਏ



ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਸੰਭਾਲਣ ਉਪਰੰਤ ਦਸਤਾਰ ਬੰਦੀ ਸਮਾਗਮ ੧੦ ਸਤੰਬਰ ੧੯੫੯ ਈ.
ਉਪਰ ਨਾਲ ਹਨ ਮਹਾਰਾਜ ਕਿਰਪਾਲ ਸਿੰਘ ਜੀ, ਮਹਾਰਾਜ ਚਰਨ ਸਿੰਘ ਰਾਧਾ ਸੁਆਮੀ ਸੰਤ ਇੰਦਰ ਸਿੰਘ ਚੱਕ੍ਰਵਰਤੀ
ਅਤੇ ਹੋਰ ਮਹਾਂਪੁਰਖ ਥਲੇ ਅਰਦਾਸ 'ਚ ਜੁੜੇ ਹੱਥ

ਸ੍ਰੀ ਭੈਣੀ ਵਿਚ ਮਹਾਨ ਹਵਨ ਯੱਗ ਸਮਾਗਮ



ਚੰਡੀ ਦਾ ਵਾਰ ਸਮਾਗਮ ਵਿਚ ਪਾਠ ਕਰਦੇ ਸਤਿਗੁਰੂ ਜੀ



ਵਿਦਵਾਨਾਂ ਵਿਚ ਧਾਰਮਿਕ ਗ੍ਰੰਥਾਂ ਦਾ ਅਧਿਐਨ



ਗੁਰ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ
ਪੰਡਿਤ ਨਹਿਰੂ ਨਾਲ



ਪੰਡਿਤ ਨਹਿਰੂ ਦਾ ਅਭਿਨੰਦਨ



ਪ੍ਰਧਾਨ ਮੰਤਰੀ ਲਾਲ ਬਹਾਦਰ ਸ਼ਾਸਤਰੀ ਨੂੰ ਨਿਵਾਜਦੇ ਹੋਏ



ਸ੍ਰੀ ਮਹਾਰਾਜ ਚਰਨ ਸਿੰਘ ਜੀ ਬਿਆਸ ਨਾਲ



ਪ੍ਰਧਾਨ ਮੰਤਰੀ ਬਾਜਪਾਈ ਨਾਲ



ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨਾਲ



ਪ੍ਰਧਾਨ ਮੰਤਰੀ ਇੰਦਰ ਕੁਮਾਰ ਗੁਜਰਾਲ ਨਾਲ





ਦਿੱਲੀ ਦੀ ਮੁੱਖ ਮੰਤਰੀ ਸ੍ਰੀਮਤੀ ਸ਼ੀਲਾ ਦੀਕਸ਼ਿਤ ਵੱਲੋਂ ਸਤਿਕਾਰ



ਮੁਖ ਮੰਤਰੀ ਪੰਜਾਬ ਸ. ਬੇਅੰਤ ਸਿੰਘ ਨੂੰ ਅਸ਼ੀਰਵਾਦ



ਬਾਬਾ ਸੋਹਣ ਸਿੰਘ ਭਕਨਾ ਨਾਲ ਪਿਆਰ




ਸ਼ਹੀਦ ਪਰਿਵਾਰ ਫੰਡ ਹਿੰਦ ਸਮਾਚਾਰ ਪੱਤਰ ਸਮੂਹ ਜਲੰਧਰ ਵਿੱਚ
ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਸ੍ਰੀ ਵਿਜੇ ਚੋਪੜਾ ਅਤੇ ਹੋਰ ਨੇਤਾਵਾਂ ਸੰਗ



ਕਾਮਰੇਡ ਹਰਕਿਸ਼ਨ ਸਿੰਘ ਸਿੰਘ ਸੁਰਜੀਤ ਨਾਲ ਵਾਰਤਾਲਾਪ



ਸ੍ਰੀਮਤੀ ਸੋਨੀਆ ਗਾਂਧੀ ਨਾਲ ਗੁਰੂ ਪਰਿਵਾਰ



ਬ੍ਰਿਟਿਸ਼ ਪ੍ਰਧਾਨ ਮੰਤਰੀ ਟੋਨੀ ਬਲੇਅਰ
ਅਤੇ ਲਾਰਡ ਸੁਰਾਜ ਪਾਲ ਨਾਲ




ਰਾਸ਼ਟਰਪਤੀ ਨਰਾਇਨਣ ਸਤਿਗੁਰੂ ਜੀ ਅਤੇ ਹੰਸਪਾਲ ਜੀ



ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਸਤਿਗੁਰੂ ਜੀ,
ਮੁੱਖ ਮੰਤਰੀ ਪੰਜਾਬ ਸ. ਬੇਅੰਤ ਸਿੰਘ



ਸ੍ਰੀ ਓਮ. ਪ੍ਰਕਾਸ਼ ਚੋਟਾਲਾ ਮੁੱਖ ਮੰਤਰੀ ਹਰਿਆਣਾ
ਨੂੰ ਸਨਮਾਨ



ਸ. ਸੁਖਬੀਰ ਸਿੰਘ ਬਾਦਲ ਨੂੰ ਅਸ਼ੀਰਵਾਦ



ਸਤਿਗੁਰੂ ਜੀ ਦੀ ਅਗਵਾਈ ਵਿੱਚ ਨਾਮਧਾਰੀ ਪੰਥ ਦੇ ਸ੍ਰੀ ਅਨੰਦਪੁਰ ਸਾਹਿਬ ਇਤਿਹਾਸਿਕ ਮਾਰਚ ਦਾ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਵੱਲੋਂ ਸਵਾਗਤ



ਬ੍ਰਿਟਿਸ਼ ਪ੍ਰਧਾਨ ਮੰਤਰੀ ਟੋਨੀ ਬਲੇਅਰ ਨਾਲ ਵਿਚਕਾਰ ਲਾਰਡ ਸੁਰਾਜ ਪਾਲ



ਸਤਿਗੁਰੂ ਜੀ ਸ. ਬਾਦਲ ਵਾਰਤਾਲਾਪ



ਸ. ਤ੍ਰਲੋਚਨ ਸਿੰਘ ਐ.ਪੀ. ਦਾ ਸਨਮਾਨ ਕਰਦੇ ਹੋਏ





ਸੰਗੀਤ ਸ਼ਾਜਾਂ ਦਿਲਰੁਬਾ ਤੇ ਤਾਊਸ ਦੇ ਸਿਧ ਹਸਤ ਮਾਹਿਰ



ਉਸਤਾਦ ਅਮਜਦ ਅਲੀ ਦੇ ਗ੍ਰਹਿ ਗਵਾਲੀਅਰ ਵਿੱਚ



ਉਸਤਾਦ ਅਮਜਦ ਅਲੀ ਵਲੋਂ ਅਭਿਨੰਦਨ



ਪੰਡਿਤ ਰਵੀ ਸ਼ੰਕਰ ਜੀ ਸਤਿਗੁਰੂ ਜੀ ਦੀ ਸੰਗਤ ਵਿਚ



ਪੰਡਿਤ ਸ਼ਿਵ ਕੁਮਾਰ ਸ਼ਰਮਾ ਜੀ



ਪੌਣ ਸਵਾਈ ਮਾਤਰਾ ਦੀ ਤਾਲੀਮ



ਉਸਤਾਦ ਵਲਾਇਤ ਖਾਂ ਸਾਹਿਬ ਦੇ ਗ੍ਰਹਿ ਵਿਖੇ



ਉਸਤਾਦ ਅਮਜਦ ਅਲੀ ਦੇ ਜੱਦੀ ਘਰ 'ਸਰੋਦ ਘਰ' ਵਿਚ ਸੰਗੀਤ ਸਭਾ ਵਿਚ....



ਪੰਡਿਤ ਕਿਸ਼ਨ ਮਹਾਰਾਜ ਗੁਰੂ ਦਰਬਾਰ ਵਿਚ



ਸਤਿਗੁਰੂ ਜੀ ਦਰਮਿਆਨ ਖੱਬੇ ਉਸਤਾਦ ਵਲਾਇਤ ਖਾਂ ਸਾਹਿਬ ਸਜੇ ਪੰਡਿਤ ਰਾਜਨ ਮਿਸ਼ਰਾ



ਪੰਡਿਤ ਰਾਜਨ ਸਾਜਨ ਮਿਸ਼ਰਾ ਗੁਰੂ ਚਰਨਾਂ ਵਿਚ



ਉਸਤਾਦ ਜ਼ਾਕਿਰ ਹੁਸੈਨ, ਯੋਗੇਸ਼ ਸ਼ਮਸੀ ਗੁਰੂ ਕੇ ਚਰਨਾਂ ਵਿਚ



ਨੌਜਵਾਨ ਸੰਗੀਤ ਕਲਾਕਾਰਾਂ ਦਾ ਮਾਰਗ ਦਰਸ਼ਨ







ਕਾਰਸੇਵਾ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ





ਹਿਦੂ ਧਰਮ ਸੰਮੇਲਨ





ਸਦਾਚਾਰ ਸੰਮੇਲਨ ਦਿੱਲੀ ਮਹਾਰਾਜ ਦਰਸ਼ਨ ਸਿੰਘ ਜੀ ਵੱਲੋਂ








# ਬਜ਼ੁਰਗਾਂ ਨਾਲ ਪਿਆਰ

# ਅਤੇ

# ਸੇਵਾ







ਹਾਕੀ ਖਿਲਾੜੀਆਂ ਅਤੇ ਕੱਪ ਨਾਲ



ਸਰਦਾਰ ਸਿੰਘ ਨਾਮਧਾਰੀ ਅਰਜੁਨ ਐਵਾਰਡ ਰਾਸ਼ਟਰਪਤੀ ਤੋਂ ਪ੍ਰਾਪਤ



ਕੀਨੀਆ ਦੀ ਹਾਕੀ ਟੀਮ ਨੂੰ ਸਨਮਾਨ



ਸਾਬਕਾ ਹਾਕੀ ਕਪਤਾਨ ਸ. ਪਰਗਟ ਸਿੰਘ (ਐਮ.ਐਲ.ਏ) ਨਾਲ



ਸ. ਪ੍ਰਗਟ ਸਿੰਘ ਤੇ ਹੋਰ ਖਿਡਾਰੀਆਂ ਨਾਲ ਸਤਿਗੁਰੂ ਜੀ, ਠਾਕੁਰ ਉਦੇ ਸਿੰਘ ਜੀ








ਹਾਕੀ ਦੇ ਜਸ਼ਨ ਤੇ ਅਖ਼ਬਾਰੀ ਸੁਰਖੀਆਂ








# ਸਿਖਾਂ ਸੇਵਕਾਂ ਨੂੰ ਨਿਵਾਜਦੇ ਹੋਏ









ਭਾਪਾ ਪ੍ਰੀਤਮ ਸਿੰਘ, ਡਾ. ਜੁਗਿੰਦਰ ਸਿੰਘ ਪੁਆਰ,
ਸ. ਬੂਟਾ ਸਿੰਘ, ਸ. ਗੁਲਜ਼ਾਰ ਸਿੰਘ ਸੰਧੂ



ਡਾ. ਸੁਰਜੀਤ ਪਾਤਰ ਤੇ ਬਖਸ਼ਿਸ਼



ਪ੍ਰੋ. ਕਿਰਪਾਲ ਸਿੰਘ ਕਸੇਲ ਸਨਮਾਨ



ਡਾ. ਸੁਰਜੀਤ ਪਾਤਰ ਨੂੰ ਸਨਮਾਨ : ਸੰਤ ਜਗਤਾਰ ਸਿੰਘ ਠਾਕੁਰ ਊਦੇ ਸਿੰਘ ਜੀ,
ਸੂਬਾ ਬਲਵਿੰਦਰ ਸਿੰਘ ਝੱਲ, ਸੰਤ ਹਰਪਾਲ ਸਿੰਘ, ਅਜੀਤ ਲਾਇਲ



ਡਾ. ਹਰਸ਼ਿੰਦਰ ਕੌਰ ਨੂੰ ਸਨਮਾਨ ਬਖਸ਼ਿਸ਼



ਵਰਿਆਮ ਦਾ ਸਤਿਗੁਰੂ ਜਗਜੀਤ ਸਿੰਘ ਅੰਕ ਰੀਲੀਜ਼ ਕਰਦੇ
ਪ੍ਰਿੰਸੀਪਲ ਜਸਪਾਲ ਸਿੰਘ ਰੰਧਾਵਾ, ਜਗਦੀਸ਼ ਸਿੰਘ ਵਰਿਆਮ,
ਤੀਰਥ ਸਿੰਘ ਢਿੱਲੋਂ, ਸ.ਹ.ਸ. ਹੰਸਪਾਲ, ਡਾ. ਵਰਿਆਮ ਸਿੰਘ ਸੰਧੂ,
ਸੰਤ ਜਗਤਾਰ, ਠਾਕੁਰ ਊਦੇ ਸਿੰਘ ਜੀ



ਸ੍ਰੀਮਤੀ ਅਤੇ ਡਾ. ਰਤਨ ਸਿੰਘ ਜੱਗੀ

ਦਾ ਸਨਮਾਨ



ਪ੍ਰਸਿਧ ਪੰਜਾਬੀ ਲੇਖਕ ਅਫ਼ਜ਼ਲ ਅਹਿਸਨ ਰੰਧਾਵਾ

ਪਾਕਿਸਤਾਨ ਵੱਲੋਂ ਅਕੀਦਤ



ਪਾਕਿਸਤਾਨੀ ਲੇਖਕ ਤਾਹਿਰ ਮਹਿਮੂਦ

ਨੂੰ ਸਨਮਾਨ



ਪ੍ਰਿੰਸੀਪਲ ਸੰਤ ਸਿੰਘ ਸੇਖੋਂ ਨੂੰ ਸਨਮਾਨ ਬਖਸ਼ਿਸ਼



ਕੁਲਪਤੀ ਸੰਸਕ੍ਰਿਤ ਵਿਸ਼ਵ-ਵਿਦਿਆਲਯ ਬਨਾਰਸ

ਵੱਲੋਂ ਸਤਿਗੁਰੂ ਜੀ ਦਾ ਅਭਿਨੰਦਨ

## ਸਭ ਥਾਈਂ ਹੋਇ ਸਹਾਇ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਗੁਰ ਰਤਨ ਸਿੰਘ

ਯੂਨੀਅਨ ਬੈਂਕ ਆਫ ਇੰਡੀਆ

# ਕੋਟਿ ਕੋਟਿ ਪ੍ਰਣਾਮ



ਨਰਾਇਣ ਸਿੰਘ

ਬੈਂਕ ਆਫ ਬੜੌਦਾ (ਰਿਟਾ.)

